# ਵਰਿਆਮ

ਫਰਵਰੀ ੧੯੮੯

ਬਸੰਤ ਰੁਤਿ ਆਈ ॥ ਪਰਫੂਲਤਾ ਰਹੇ



ਸਤਿਗੁਰੂ ਰਾਮ ਸਿੰਘ ਜੀ (ਪ੍ਰਕਾਸ਼ ਪੁਰਬ ਬਸੰਤ ਪੰਚਮੀ, ੧੦ ਫਰਵਰੀ ੧੯੮੯)
ਚੀਨੀ ਘੋੜੀ ਦੇ ਸਵਾਰ ਹਜ਼ੂਰੀ ਸਿਖਾਂ ਨਾਲ ।

ਫਰਵਰੀ—੧੯੮੯ ਜਿਲਦ ੧੪ ਅੰਕ :—੪

ਤ ਤ ਕ ਰਾ


ਮਹਾਨ ਸ਼ਖ਼ਸੀਅਤ ਸਤਿਗੁਰੂ ਰਾਮ ਸਿੰਘ
—ਪ੍ਰੋ: ਅਵਤਾਰ ਜੌੜਾ ੨

ਬਦੀ ਹਾਰਦੀ ਹੈ ਨੇਕੀ ਜਿਤਦੀ ਹੈ (ਕਹਾਣੀ)
—ਤਾਲਸਤਾਏ ੫

ਗ਼ਜ਼ਲ —ਆਰਿਫ ਗੋਬਿੰਦਪੁਰੀ ੬

ਬੋਲ ਸੂਰਜਾ ਬੋਲ —ਕੰਵਰ ਇਮਤਿਆਜ਼ ੭

ਗ਼ਜ਼ਲ : ਗੁਰਚਰਨ ਚੀਮਾ, ਨਿਰਵੈਰ ਸਿੰਘ ਅਰਸ਼ੀ ੭

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਸਾਹਿਤਕ ਮਹੱਤਵ —ਸੁਖਬੀਰ ਸਿੰਘ ਗੁਲਾਟੀ ੯

ਪੰਡਤ ਦੇਬੀ ਪ੍ਰਸ਼ਾਦ ਦੇ ਨਾਮਧਾਰੀ ਜਗਤ ਬਾਰੇ ਵਿਚਾਰ —ਦਵਿੰਦਰ ਗਿਲ ੧੧

ਟੀ. ਵੀ. ਅਤੇ ਵੀਡੀਓ ਦਾ ਨਸ਼ਾ
—ਮਨੋਰਮਾ ਦੀਵਾਨ ੧੩

ਸ਼ਾਕਾਹਾਰੀ ਜ਼ਿਆਦਾ ਸਮਾਰਟ ਹੁੰਦੇ ਹਨ
—ਮੇਨਕਾ ਗਾਂਧੀ ੧੫

ਉਸਤਾਦ ਵਲਾਇਤ ਖਾਂ ਅਭਿਨੰਦਨ ਸਮਾਰੋਹ ੧੭

ਹੀਰੋ ਸ਼ਹਿਰ ਕੀਵ (ਸੋਵੀਅਤ ਯੂਨੀਅਨ ਦੀ ਯਾਤਰਾ)
—ਜਗਦੀਸ਼ ਸਿੰਘ ੧੮

ਪ੍ਰਤੀਕਰਮ ੨੫



ਸੰਪਾਦਕ : ਜਗਦੀਸ਼ ਸਿੰਘ



ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜ ਮਦਨ ਫਲੋਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.
ਫੋਨ : ੭੭੩੫੬ ਪੀ.ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 77356 PP
71204 PP


ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ,, ,, | | ੧੦੦.੦੦ ,, |
| ਪੰਜ ,, ,, | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਬਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੮੦-੦੦ ,, |
| ਅਮਰੀਕਾ : | ਹਵਾਈ ਡਾਕ | ੩੦੦-੦੦ ,, |

ਸੰਪਾਦਕੀ

# ਚਾਨਣ ਦੀ ਮਹਿਕ

ਕਿਹੰਦੇ ਹਨ ਕਿ ਹਥਿਆਰ ਜੰਗ ਨਹੀਂ ਜਿਤਦੇ ਵਿਚਾਰ ਜਿਤਦੇ ਹਨ। ਇੰਜ ਕਹਿ ਲਵੋ ਕਿ ਜਦੋਂ ਕੋਈ ਜਮਾਤ ਵਿਚਾਰ ਹੀਣ ਹੋ ਜਾਵੇ ਤਾਂ ਉਸ ਵਿਚ ਸੱਤਾ ਦੇ ਸਾਰੇ ਚਿਨ੍ਹ ਦਿਸਦਿਆਂ ਹੋਇਆਂ ਵੀ ਉਹ ਨਿਰਬਲ ਹੋ ਜਾਂਦੀ ਹੈ। ਉਚੇ ਸੁੱਚੇ ਵਿਚਾਰ ਉਚੇ ਚ੍ਰਿਤਰ ਨੂੰ ਬਣਾਉਂਦੇ ਹਨ ਅਤੇ ਉੱਚਾ ਚ੍ਰਿਤਰ ਹੀ ਅਸਲ ਤਾਕਤ ਹੁੰਦਾ ਹੈ। ਪੰਜਾਬ ਵਿਚ ਜਦ ਸਿਖਾਂ ਕੋਲ ਗੁਰੂਆਂ ਦੀ ਬਾਣੀ ਦੀ ਵਿਚਾਰਧਾਰਾ ਸੀ ਉੱਚਾ ਚ੍ਰਿਤਰ ਸੀ ਤਾਂ ਉਹ ਬੂਰੀਆਂ ਵਾਲੇ ਵੀ ਸ਼ਾਹੀ ਸਾਜ਼ੋ ਸਮਾਨ ਨਾਲ ਭਰਪੂਰ ਲਸ਼ਕਰਾਂ ਤੇ ਫਤਹਿ ਪਾਉਂਦੇ ਰਹੇ ਅਤੇ ਜਦੋਂ ਚ੍ਰਿਤਰ ਗਿਆ ਤਾਂ ਏਸ਼ੀਆ ਦੀ ਇਕ ਮਜ਼ਬੂਤ ਫੌਜੀ ਤਾਕਤ ਹੁੰਦਿਆਂ ਹੋਇਆਂ ਵੀ ਸਤ ਸਮੁੰਦਰੋਂ ਪਾਰੋਂ ਆਏ ਮੁਠੀਭਰ ਗੋਰਿਆਂ ਕੋਲੋਂ ਹਾਰ ਵੀ ਗਏ ਅਤੇ ਅਪਮਾਨਤ ਵੀ ਹੋਏ। ਕੌਣ ਜਾਣਦਾ ਸੀ ਕਿ ਸਾਰੀ ਦੁਨੀਆਂ ਤੇ ਸਾਮਰਾਜ ਸਥਾਪਤ ਕਰਨ ਵਾਲੇ ਗੋਰਿਆਂ ਨੂੰ ਮੁੜ ਘਰੀਂ ਪਹੁੰਚਾਣ ਵਾਸਤੇ ਸਹੀ ਵਿਚਾਰ ਪੰਜਾਬ ਦੇ ਇਕ ਗੁਮਨਾਮ ਪਿੰਡ ਭੈਣੀ ਵਿਚੋਂ ਆਵੇਗਾ। ਉਚੇ-ਸੁੱਚੇ ਮਾਨਵੀ ਚ੍ਰਿਤਰ, ਪ੍ਰਭੂ ਦੇ ਨਾਮ ਦੇ ਆਧਾਰ ਬਾਦ ਉਸ ਵੇਲੇ ਇਕੋ-ਇਕ ਕਾਰਗਰ ਹਥਿਆਰ ਆਰਥਕ ਨਾ ਮਿਲਵਰਤਣ ਹੀ ਕੰਮ ਆਉਣਾ ਸੀ। ਅਤੇ ਸਭ ਤੋਂ ਪਹਿਲੋਂ ਇਸ ਦੀ ਸੋਝੀ ਸਤਿਗੁਰੂ ਰਾਮ ਸਿੰਘ ਨੇ ਕਰਾਈ। ਉਸ ਸੂਝ ਦੀ ਸੇਧ ਵਿਚ ਮਹਾਤਮਾ ਗਾਂਧੀ ਨੇ ਆਪਣਾ ਅੰਦੋਲਨ ਚਲਾਇਆ ਅਤੇ ਬਾਦ ਵਿਚ ਹੋਰ ਦੇਸ਼ਾਂ ਦੇ ਸੰਗਲ ਵੀ ਗੁਰੂ ਰਾਮ ਸਿੰਘ ਦੇ ਸਿਆਸੀ ਮੰਤਰ ਨਾਲ ਕੱਟੇ ਗਏ।

ਏਸ ਵੇਲੇ ਭਾਰਤ ਇਕ ਸੰਕਟ ਵਿਚੋਂ ਲੰਘ ਰਿਹਾ ਹੈ ਅਤੇ ਖਾਸ ਕਰਕੇ ਪੰਜਾਬ ਆਪਣੇ ਇਤਿਹਾਸ ਦੇ ਬਹੁਤ ਹਨੇਰੇ ਸਮੇਂ ਵਿਚੋਂ ਲੰਘ ਰਿਹਾ ਹੈ। ਇਸ ਹਨੇਰੇ ਵਿਚੋਂ ਨਿਕਲਣ ਵਾਸਤੇ ਰੌਸ਼ਨੀ ਦੀ ਕਿਰਨ, ਚਾਨਣ ਦੀ ਮਹਿਕ ਫੁੱਲਾਂ ਦੀ ਸੁਗੰਧੀ ਗੁਰੂ ਰਾਮ ਸਿੰਘ ਦੇ ਜੀਵਨ ਵਿਚੋਂ ਆ ਰਹੀ ਹੈ। ਪ੍ਰਭੂ ਦੇ ਪਾਵਨ ਨਾਮ ਤੇ ਆਧਾਰਤ ਉੱਚਾ ਸੁੱਚਾ ਮਨੁੱਖੀ ਚ੍ਰਿਤਰ, ਵੱਖ ਵੱਖ ਭੇਖਾਂ ਮਜ਼ਹਬਾਂ ਨੂੰ ਬਰਦਾਸ਼ਤ ਕਰਨਾ ਅਤੇ ਸਤਿਕਾਰਨਾ, ਸਚਾਈ ਨੂੰ ਧਰਮ ਤੇ ਰਾਜਨੀਤੀ ਦਾ ਗੁਣ ਬਨਾਉਣਾ ਉੱਚਾ ਸੋਚਨਾ, ਸਾਦਾ ਖਾਣਾ ਅਤੇ ਪਹਿਨਣਾ, ਆਪਣੇ ਦੇਸ਼ ਦੀ ਮੂਲ ਸੰਸਕ੍ਰਿਤੀ ਨਾਲ ਜੜ੍ਹਾਂ ਜੋੜਨੀਆਂ ਜ਼ਾਤੀ ਹਿਤਾਂ ਦੀ ਕੁਰਬਾਨੀ ਤੇ ਦੂਜੇ ਦੇ ਹਿਤਾਂ ਦੀ ਰਾਖੀ, ਗਊ ਗਰੀਬ ਦੀ ਰਖਿਆ, ਇਸਤਰੀ ਜਾਤੀ ਦਾ ਸਨਮਾਨ ਸਤਿਕਾਰ, ਫਜ਼ੂਲ ਬੇਲੋੜੀਆਂ ਰਸਮਾਂ ਦਾ ਤਿਆਗ, ਸਾਦੇ ਅਤੇ ਸਸਤੇ ਵਿਆਹ, ਗਲ ਕੀ ਉਥੇ ਧਾਰਮਕ, ਰਾਜਸੀ, ਆਰਥਕ ਅਤੇ ਸਮਾਜਕ ਆਚਰਨ ਰਾਹੀਂ ਇਹ ਸੰਕਟ ਪਾਰ ਕੀਤਾ ਜਾ ਸਕਦਾ ਹੈ।

# ਮਹਾਨ ਸ਼ਖਸੀਅਤ
# ਸਤਿਗੁਰੂ ਰਾਮ ਸਿੰਘ

—ਪ੍ਰੋ: ਅਵਤਾਰ ਜੌੜਾ—

੧੦ ਮਾਘ ੧੯੯੨ ਦੀ ਸਤਜੁਗ ਪਤ੍ਰਿਕਾ ਦੇ ਬਸੰਤ ਅੰਕ ਵਿਚ ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸਾਦ ਜੋ ਇਤਿਹਾਸ ਅਤੇ ਸਭਿਆਚਾਰ ਦੇ ਪ੍ਰਸਿੱਧ ਵਿਦਵਾਨ ਵੀ ਸਨ, ਦਾ ਇਕ ਲੇਖ 'ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਕੇ ਸਿਧਾਂਤ' ਛਪਿਆ ਸੀ। ਉਸ ਵਿਚ ਇਕ ਥਾਂ ਉਹ ਲਿਖਦੇ ਹਨ, "ਗੁਰੂ ਰਾਮ ਸਿੰਘ ਸੁਤੰਤਰਤਾ ਨੂੰ ਵੀ ਧਰਮ ਦਾ ਇਕ ਜ਼ਰੂਰੀ ਅੰਗ ਸਮਝਦੇ ਸਨ ਅਤੇ ਨਾਮਧਾਰੀਆਂ ਦਾ ਸੰਗਠਨ ਬਹੁਤ ਜ਼ੋਰਦਾਰ ਹੋ ਗਿਆ ਸੀ। ਸਾਡੇ ਦੇਸ ਵਿਚ ਮਹਾਤਮਾ ਗਾਂਧੀ ਜੀ ਨੇ ਜੋ ਨਾਮਿਲਵਰਤਨ ਏਨੇ ਜ਼ੋਰ ਨਾਲ ਚਲਾਇਆ, ਉਸ ਨੂੰ ਗੁਰੂ ਰਾਮ ਸਿੰਘ ਨੇ ਲਗਭਗ ੫੦ ਸਾਲ ਪਹਿਲਾਂ ਹੀ ਨਾਮਧਾਰੀਆਂ ਵਿਚ ਪ੍ਰਚਲਤ ਕੀਤਾ ਸੀ।'

ਡਾ: ਰਾਜਿੰਦਰ ਪ੍ਰਸਾਦ ਦੀ ਇਹ ਧਾਰਨਾ ਇਤਿਹਾਸਕ ਮਹੱਤਵ ਰਖਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰਮਤਿ ਸਿਧਾਂਤਾਂ ਅਨੁਸਾਰ ਜਿਸ ਜੀਵਨ-ਜੁਗਤ ਨੂੰ ਅੰਮ੍ਰਿਤਪਾਣ ਰਾਹੀਂ ਇਕ ਵਿਸ਼ੇਸ਼ ਰੂਪ ਪ੍ਰਦਾਨ ਕੀਤਾ ਸੀ, ਬਾਅਦ ਦੇ ਸਮੇਂ ਵਿਚ ਰਾਹੋਂ ਭਟਕ ਗਈ ਸੀ। ਭਾਰਤ ਵਿਚ ਅੰਗਰੇਜ਼ੀ ਰਾਜ ਤੇ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਪੰਜਾਬ ਵਿਚ ਅੰਗਰੇਜ਼ੀ ਰਾਜ ਦੀ ਸਥਾਪਨਾ ਨੇ ਇਸ ਨੂੰ ਹੋਰ ਢਾਹ ਲਾਈ। ਇਕ ਪਾਸੇ ਜੇ ਆਮ-ਜਨਤਾ ਮੁੜ ਮੂਰਤੀ ਪੂਜਾ, ਅੰਧ-ਵਿਸ਼ਵਾਸ, ਭਰਮਾਂ 'ਚ ਪੈ ਭਟਕਣ ਦਾ ਜੀਵਨ ਜੀਉ ਰਹੀ ਸੀ ਤਾਂ ਦੂਸਰੇ ਪਾਸੇ ਕੁਝ ਵੱਡੇ ਪਹੁੰਚ ਵਾਲੇ ਅੰਗਰੇਜ਼ੀ-ਸ਼ਾਸਨ ਨਾਲ ਮਿਲ ਕੇ ਪੰਜਾਬੀਆਂ ਨੂੰ ਗੁਲਾਮੀ ਦੀਆਂ ਡੂੰਘੀਆਂ ਖਾਈਆ ਵਲ ਧਕ ਰਹੇ ਸਨ। ਅੰਗਰੇਜ਼ਾਂ ਨੇ ਪੰਜਾਬ 'ਤੇ ਕਬਜ਼ਾ ਕਰਦਿਆਂ ਹੀ ਆਪਣੇ ਬਣਾਏ ਕਾਨੂੰਨ ਲਾਗੂ ਕਰ ਦਿਤੇ। ਨਵੀਆਂ ਅਦਾਲਤਾਂ ਬਣੀਆਂ, ਜ਼ਮੀਨਾਂ ਦੇ ਬੰਦੋਬਸਤ ਸ਼ੁਰੂ ਹੋ ਗਏ। ਛੋਟੀਆਂ ਸਰਕਾਰੀ ਨੌਕਰੀਆਂ ਲਈ ਯੋਗ ਉਮੀਦਵਾਰ ਹਾਸਿਲ ਕਰਨ ਲਈ ਸਰਕਾਰੀ ਸਕੂਲ ਅਤੇ ਈਸਾਈ ਪ੍ਰਚਾਰਕਾਂ ਦੀਆਂ ਮਿਸ਼ਨਰੀਆਂ ਖੁਲ੍ਹ ਗਈਆਂ। ਇਸ ਸਭ ਕੁਝ ਨਾਲ ਵਿਦੇਸ਼ੀ ਸਭਿਆਚਾਰ ਸਾਡੇ ਸਭਿਆਚਾਰ ਨੂੰ ਪ੍ਰਭਾਵਿਤ ਕਰਨ ਲੱਗਾ। ਦਰਅਸਲ ਇਹ ਇਕ ਸੋਚੀ ਸਮਝੀ ਚਾਲ ਸੀ, ਪੰਜਾਬੀਆਂ, ਖਾਸ ਕਰ ਸਿੱਖਾਂ ਜਹੀ ਮਾਰਸ਼ਲ ਧਾਰਨਾ ਨੂੰ, ਸਿਆਸੀ, ਮਾਨਸਿਕ, ਵਿਦਿਅਕ, ਸਮਾਜਿਕ ਤੌਰ 'ਤੇ ਗੁਲਾਮ ਬਣਾਨ ਦੀ।

ਇਥੋਂ ਦੇ ਨੇਕ, ਉੱਚੇ, ਸੱਚੇ ਜੀਵਨ ਵਾਲੇ, ਪ੍ਰਮਾਤਮਾ ਨੂੰ ਹਰ ਪਲ ਸਿਮਰਨ ਵਾਲੇ, ਸਵਾਰਥੀ, ਲੋਭੀ ਆਗੂਆਂ ਦੇ ਲੋਭ ਦਾ ਸ਼ਿਕਾਰ ਬਣ ਗਏ। ਜਗੀਰਾਂ, ਜਾਇਦਾਦਾਂ, ਉੱਚ-ਪਦਵੀਆਂ ਨੂੰ ਪ੍ਰਾਪਤ ਕਰਨ ਵਾਲਿਆਂ ਨੇ ਇਹਨਾਂ ਨੂੰ ਮੁੜ ਜਾਤ, ਫਿਰਕੇ, ਸੰਪ੍ਰਦਾ ਦੇ ਦਾਇਰਿਆਂ ਵਿਚ ਵੰਡ ਦਿੱਤਾ। ਇਸ ਸੰਕਟ ਪ੍ਰਤੀ ਸੁਚੇਤ ਹੋਣ ਵਾਲੇ ਬਹੁਤ ਥੋੜਿਆਂ ਵਿਚੋਂ ਇਕ ਸਨ ਗੁਰੂ ਰਾਮ ਸਿੰਘ ਜੀ। ਉਹਨਾ ਆਪਣੇ ਜੀਵਨ ਅਨੁਭਵ ਰਾਹੀਂ ਇਹ ਮਹਿਸੂਸ ਕਰ ਲਿਆ ਸੀ ਕਿ ਆਪਣੇ ਸਭਿਆਚਾਰ, ਦੇਸ਼, ਕੌਮ ਦੀ ਤਰੱਕੀ, ਖੁਸ਼ਹਾਲੀ ਅਤੇ ਜੀਉਂਦੇ ਰਹਿਣ ਲਈ ਵਿਦੇਸ਼ੀ ਹਕੂਮਤ ਦੀ ਗੁਲਾਮੀ ਤੋਂ ਮੁਕਤੀ ਲਾਜ਼ਮੀ ਹੈ। ਏਹੋ ਨਹੀਂ, ਉਹਨਾਂ ਦੂਰਦਰਸ਼ਤਾ ਨਾਲ ਇਹ ਵੀ ਜਾਣ ਲਿਆ ਸੀ ਕਿ ਆਜ਼ਾਦੀ ਹਾਸਲ ਕਰਨ ਲਈ ਪੇਂਡੂ ਜਨਤਾ ਨੂੰ ਜਾਗ੍ਰਿਤ, ਸੁਚੇਤ ਅਤੇ ਸੰਗਠਿਤ ਕਰਨਾ ਜ਼ਰੂਰੀ ਹੈ। ਇਸ ਲਈ ਜ਼ਰੂਰੀ ਹੈ ਇਹਨਾਂ ਨੂੰ ਸਭਿਆਚਾਰਕ, ਭਾਈਚਾਰਕ, ਮਾਨਸਿਕ, ਸਮਾਜਿਕ ਤੌਰ 'ਤੇ ਜਾਗਰੂਕ ਕਰਕੇ ਰਾਜਸੀ ਟਕਰਾਓ ਲਈ ਤਿਆਰ ਕੀਤਾ ਜਾਏ। ਇਸ ਜਾਗ੍ਰਤੀ ਲਈ ਜ਼ਰੂਰੀ ਸੀ ਲੋਕਾਂ ਨੂੰ ਭ੍ਰਿਸ਼ਟਾ-ਚਾਰ, ਧਾਰਮਿਕ ਅੰਧ-ਵਿਸ਼ਵਾਸ, ਭੈੜੀਆਂ ਸਮਾਜਿਕ ਰਹੁ-ਰੀਤਾਂ, ਆਰਥਕ-ਸ਼ੋਸ਼ਣ, ਜਾਤ-ਪਾਤ ਤੋਂ ਉਪਰ ਚੁਕਿਆ ਜਾਏ। ਇਸ ਸਭ ਕੁਝ ਲਈ ਧਰਮ-ਪ੍ਰਚਾਰ, ਵਿਦਿਆ-ਪਾਸਾਰ ਨੂੰ ਬੁਨਿਆਦੀ ਲੋੜਾਂ ਮੰਨਿਆ ਗਿਆ। ਅਪ੍ਰੈਲ ੧੮੫੭ ਤੋਂ ਬਾਅਦ ਗੁਰੂ ਰਾਮ ਸਿੰਘ ਜੀ ਆਪਣੇ ਸਾਥੀਆਂ ਨਾਲ ਇਸ ਕਾਰਜ ਵਿਚ ਜੁਟ ਪਏ। ਜਾਤ-ਪਾਤ, ਹਿੰਦੂ-ਸਿੱਖ, ਉਚ-ਨੀਚ ਨੂੰ ਭੁਲਾ ਹਰ ਇਕ ਨੂੰ ਅੰਮ੍ਰਿਤ ਪਾਣ ਲਈ ਪ੍ਰੇਰਿਆ ਤਾਂ ਜੋ ਸੱਚਾ-ਸੁੱਚਾ ਜੀਵਨ ਬਣਾਇਆ ਜਾ ਸਕੇ।

ਇਸ ਕਾਰਜ ਦੌਰਾਨ ਹੀ ਗੁਰੂ ਜੀ ਨੇ ਜੇ ਇਕ ਪਾਸੇ ਅੰਗਰੇਜ਼ੀ ਸਰਕਾਰ ਵਲੋਂ ਜਾਰੀ ਗਊ-ਹਤਿਆ ਦੀ ਵਿਰੋਧਤਾ ਕੀਤੀ ਤਾਂ ਦੂਸਰੇ ਪਾਸੇ ਕੁੜੀ-ਹਤਿਆ, ਪਰਦੇ ਦੀ ਰਸਮ, ਕੁੜੀਆਂ-ਵੇਚਣ ਜਹੀਆਂ ਸਮਾਜਿਕ ਕੁਰੀਤੀਆਂ ਖਤਮ ਕਰਨ ਦਾ ਉਪਰਾਲਾ ਕਰਕੇ, ਇਸਤਰੀ ਨੂੰ ਸਮਾਜ ਵਿਚ ਸਨਮਾਨ ਯੋਗ ਸਥਾਨ ਦੇਣ ਲਈ ਪ੍ਰੇਰਿਆ, ਆਮ-ਜਨਤਾ ਨੂੰ ਆਤਰਿਕ ਤੌਰ 'ਤੇ ਹੀ ਨਹੀਂ ਬਾਹਰੀ ਤੌਰ 'ਤੇ ਵੀ ਸ਼ੁਧ ਹੋਣ, ਤਕੜੇ ਸਰੀਰ ਦਾ ਮਹੱਤਵ ਦਸਿਆ। ਵਿਧਵਾ ਇਸਤਰੀਆਂ ਦੇ ਦੁਬਾਰਾ ਵਿਆਹ ਦੀ ਗੱਲ ਨੂੰ ਤੋਰਿਆ।

ਪ੍ਰਸਿੱਧ ਇਤਿਹਾਸਕਾਰ ਡਾ: ਗੰਡਾ ਸਿੰਘ ਆਪਣੀ ਕਿਤਾਬ 'ਕੂਕਿਆਂ ਦੀ ਵਿਥਿਆ' ਵਿਚ ਇਸ ਪ੍ਰਸੰਗ ਵਿਚ ਲਿਖਦੇ ਹਨ :

"ਆਪ ਜੀ ਦੇ ਪ੍ਰਚਾਰ ਦਾ ਮੁਖ ਮੰਤਵ ਧਾਰਮਕ ਤੌਰ

'ਤੇ ਡਾਵਾਂਡੋਲ ਹੋ ਰਹੇ ਸਿੱਖਾਂ ਵਿਚੋਂ ਕੁਰੀਤੀਆਂ ਦੂਰ ਕਰਕੇ ਸਿੱਖੀ ਨੂੰ ਸੁਰਜੀਤ ਰਖਣਾ ਸੀ, ਆਪ ਦਾ ਕੰਮ ਇਕ ਸੁਧਾਰਕ ਆਗੂ ਦਾ ਸੀ।"

ਡਾ: ਗੰਡਾ ਸਿੰਘ ਦਾ ਉਹਨਾਂ ਨੂੰ ਸੁਧਾਰਕ ਆਗੂ ਮੰਨਣਾ ਠੀਕ ਹੈ, ਪਰ ਉਹਨਾਂ ਨੂੰ ਸਿਰਫ ਸਿੱਖੀ ਨੂੰ ਸੁਰਜੀਤ ਕਰਨ ਲਈ ਸਰਗਰਮ ਮੰਨਣਾ ਯੋਗ ਨਹੀਂ ਜਾਪਦਾ। ਇਸ ਵਿਚ ਕੋਈ ਸੰਦੇਹ ਨਹੀਂ ਕਿ ਸਾਡਾ ਸਮਾਜ ਧਰਮ-ਪ੍ਰਧਾਨ ਹੈ। ਪਰ ਜੇ ਉਹਨਾ ਦੇ ਕਾਰਜ, ਸਰਗਰਮੀਆਂ ਵੇਖੀਏ ਤਾਂ ਸਿੱਖਾਂ ਤੋਂ ਇਲਾਵਾ ਦੂਸਰੀਆਂ ਸੰਪ੍ਰਦਾਵਾਂ ਵਾਲੇ ਵੀ ਉਹਨਾਂ ਦੇ ਅਨੁਯਾਈ ਸਨ। ੧੮੬੩ ਦੀ ਇਕ ਸਰਕਾਰੀ ਰੀਪੋਰਟ ਅਨੁਸਾਰ ਉਹ ਸਿਖਾਂ ਵਿਚ ਜ਼ਾਤ-ਪਾਤ ਦੇ ਭਿੰਨ-ਭੇਦ ਮਿਟਾ ਰਿਹਾ ਹੈ। ਸਭ ਸ਼ਰੇਣੀਆਂ ਵਿਚ ਪ੍ਰਸਪਰ ਖੁਲ੍ਹੀਆਂ ਸ਼ਾਦੀਆਂ ਦੇ ਹਕ ਵਿਚ ਹੈ। ਵਿਧਵਾ ਵਿਆਹ ਕਰਨ ਲਈ ਆਗਿਆ ਕਰਦਾ ਹੈ, ਸ਼ਰਾਬ ਤੇ ਨਸ਼ਿਆਂ ਤੋਂ ਰੋਕਦਾ ਹੈ।"

ਬਾਬਾ ਜੀ ਦੇ ਧਾਰਮਕ, ਸਦਾਚਾਰਕ ਅਤੇ ਸਮਾਜਕ ਨਿਯਮਾਂ ਨੂੰ ਪ੍ਰਚਾਰਨਾ ਅਤੇ ਫੈਲਾਉਣ ਦਾ ਬੜਾ ਪ੍ਰਭਾਵੀ ਅਸਰ ਹੋਇਆ। ਸਿਖਾਂ ਦੇ ਨਾਲ ਹਿੰਦੂ ਵੀ ਗੁਰਮੁਖੀ ਸਿਖਣ, ਗੁਰਬਾਣੀ ਪੜ੍ਹਨ ਅਤੇ ਗੁਰੂ ਗਰੰਥ ਸਾਹਿਬ ਦੇ ਪਾਠ ਕਰਨ ਲਗ ਪਏ। ਜਿਵੇਂ ਕਿ ਪਹਿਲਾਂ ਵੀ ਦਸ ਆਇਆਂ ਕਿ ਆਪ ਜੀ ਦਾ ਨਿਸ਼ਚਾ ਸੀ ਕਿ ਕੋਈ ਵੀ ਦੇਸ਼, ਕੌਮ ਸਿਆਸੀ ਤੌਰ 'ਤੇ ਗੁਲਾਮ ਰਹਿਕੇ ਆਤਮਕ, ਸਮਾਜਕ ਅਤੇ ਆਰਥਕ ਤਰਕੀ ਨਹੀਂ ਕਰ ਸਕਦੀ। ਉਹ ਚਾਹੁੰਦੇ ਸਨ ਕਿ ਕੌਮੀ ਵਿਕਾਸ ਲਈ ਸਮਾਜ ਦਾ ਹਰ ਵਿਅਕਤੀ ਆਪਣੀ ਰੋਟੀ ਕਮਾਉਣ ਦੇ ਸਾਧਨ ਵਿਚ ਕਿਸੇ ਦੂਸਰੇ ਦੇ ਅਧੀਨ ਨਾ ਹੋਏ। ਇਸ ਲਈ ਉਹਨਾਂ ਹਥੀਂ ਕਿਰਤ ਕਰਨ 'ਤੇ ਜ਼ੋਰ ਦਿਤਾ।

ਉਸ ਵੇਲੇ ਦੇ ਇੰਸਪੈਕਟਰ ਜਨਰਲ ਪੁਲਸ ਦੀ ਇਕ ਰੀਪੋਰਟ 'ਤੇ ਸਰਕਾਰ ਦੇ ਕਾਇਮ ਮੁਕਾਮ ਸਕੱਤਰ ਮਿਸਟਰ ਟੀ. ਡੀ. ਫੋਰਸਾਈਥ ਨੇ ਜੋ ਨੋਟ ਦਿਤਾ ਸੀ, ਉਹ ਕੁਝ ਇਸ ਤਰ੍ਹਾਂ ਸੀ:

(੧) ਗੁਰੂ ਰਾਮ ਸਿੰਘ ਦੀਆਂ ਕਾਰਵਾਈਆਂ ਸੰਬੰਧੀ ਖਬਰ ਪਹੁੰਚਣ ਦੇ ਸਮੇਂ ੧ ਅਪਰੈਲ ਤੋਂ ਲੈ ਕੇ ਹੁਣ ਤਕ ਪਿਛਲੇ ਤਿੰਨ ਮਹੀਨਿਆਂ ਵਿਚ ਗੁਰੂ ਰਾਮ ਸਿੰਘ ਜੀ ਦੀਆਂ ਸਿਖਿਆਵਾਂ ਅਤੇ ਕਾਰਵਾਈਆਂ ਸੰਬੰਧੀ ਪੂਰੀ ਪੂਰੀ ਨਿਗਹਬਾਨੀ ਰਖੀ ਗਈ ਹੈ।

(੨) ਬਹੁਤ ਸਾਰੇ ਅਫਸਰਾਂ ਦੀਆਂ ਰੀਪੋਰਟਾਂ ਤੋਂ ਜੋ ਹੁਣ ਤਕ ਪ੍ਰਾਪਤ ਹੋਈਆਂ ਹਨ, ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਰਾਮ ਸਿੰਘ ਸਿਖ ਧਰਮ ਵਿਚ ਪੈ ਗਈਆਂ ਕੁਰੀਤੀਆਂ ਨੂੰ ਦੂਰ ਕਰਕੇ ਸੁਧਾਰ ਕਰਨਾ ਚਾਹੁੰਦੇ ਹਨ। ਉਸ ਦੇ ਕਈ ਅਸੂਲ ਅਤੇ ਹਦਾਇਤਾਂ ਸੁਖਦਾਈ ਹੀ ਨਹੀਂ ਸਗੋਂ ਫਾਇਦੇਮੰਦ ਵੀ ਹਨ।

(੩) ਉਹਨਾਂ ਦੀ ਧਾਰਮਕ ਸੁਧਾਰ ਦੀ ਲਹਿਰ ਦੇ ਪਰਦੇ ਹੇਠ ਕਈ ਆਦਮੀ ਫਾਇਦਾ ਉਠਾ ਕੇ ਇਸ ਤਰ੍ਹਾਂ ਦੀਆਂ ਸੱਚੀਆਂ-ਝੂਠੀਆਂ ਚਿਠੀਆਂ ਫੇਰ ਰਹੇ ਹਨ, ਜੋ ਲੋਕ ਭਲਾਈ ਲਈ ਖਤਰਨਾਕ ਹਨ।

ਇਹਨਾਂ ਟਿਪਣੀਆਂ ਵਿਚ ਉਹਨਾਂ ਦੇ ਇਕੱਠ ਵਿਚ ਭਰਪੂਰ ਗਿਣਤੀ ਨੂੰ ਵੇਖ ਇਹ ਡਰ ਵੀ ਪ੍ਰਗਟਾਏ ਹਨ ਕਿ ਕਿਸੇ ਵੇਲੇ ਵੀ ਟਕਰਾਅ, ਰਾਜ ਵਿਰੁਧ ਹੋ ਸਕਦਾ ਹੈ, ਸੋ ਉਹਨਾਂ ਦੇ ਇਕਠਾਂ ਨੂੰ ਰੋਕਿਆ ਜਾਵੇ, ਬਾਬਾ ਜੀ ਨੂੰ ਨਜ਼ਰਬੰਦ ਕਰ ਦਿਤਾ ਜਾਏ। ਉਹਨਾਂ ਦੇ ਪ੍ਰਭਾਵ, ਪ੍ਰਸਿਧੀ, ਅਗਵਾਈ ਕਈ ਦੇਸ਼-ਵਿਰੋਧੀਆਂ ਨੂੰ ਰਾਸ ਨਹੀਂ ਸੀ ਆ ਰਹੀ ਅਤੇ ਉਹ ਸਰਕਾਰ ਨੂੰ ਝੂਠੀਆਂ, ਮਨਘੜਤ ਖਬਰਾਂ ਭੇਜਦੇ ਤਾਂ ਜੋ ਸਰਕਾਰ ਉਹਨਾਂ ਦੀ ਸਰਗਰਮੀ ਬੰਦ ਕਰਕੇ, ਵਧਦੇ ਪ੍ਰਭਾਵ ਨੂੰ ਸੀਮਤ ਕਰੇ।

ਪਰ ਇਸ ਸਭ ਕੁਝ ਦੀ ਪ੍ਰਵਾਹ ਕੀਤੇ ਬਗੈਰ ਗੁਰੂ ਜੀ ਦੀ ਪ੍ਰਚਾਰ ਯਾਤਰਾ ਕਾਇਮ ਰਹੀ। ਭਾਰਤ ਨੂੰ ਵਿਦੇਸ਼ੀ ਅੰਗਰੇਜ਼-ਸ਼ਾਸਣ ਦੀ ਗੁਲਾਮੀ ਤੋਂ ਛੁਡਾਉਣ ਲਈ ਜੋ ਕਾਰਜ ਭਾਰਤੀ ਜਨਤਾ ਸਹਮਣੇ ਰਖੇ ਅਤੇ ਜਿਹਨਾਂ ਉਤੇ ਨਾਮਧਾਰੀਆਂ ਨੂੰ ਸਦਾ ਲਈ ਚਲਣ ਦੀ ਸਖਤ ਹਦਾਇਤ ਕੀਤੀ, ਉਹ ਸਨ:

(੧) ਅੰਗਰੇਜ਼ ਹਾਕਮਾਂ ਵਲੋਂ ਚਲਾਏ ਗਏ ਕਾਨੂੰਨਾਂ ਦੀਆਂ ਕੜੀਆਂ ਆਪਣੇ ਗਲਾਂ ਵਿਚ ਨਾ ਪਾਉ। ਦੇਸ਼ ਦੇ ਪੁਰਾਣੇ ਨਿਆਂ ਦੇ ਅਸੂਲਾਂ ਅਤੇ ਰਿਵਾਜਾਂ ਨੂੰ ਮੰਨੋ।

(੨) ਆਪਸ ਦੇ ਫੌਜਦਾਰੀ, ਜ਼ਮੀਨਾਂ ਜਾਇਦਾਦਾਂ ਸੰਬੰਧੀ ਝਗੜਿਆਂ ਨੂੰ ਅੰਗਰੇਜ਼ ਹਾਕਮਾਂ ਦੀ ਬਣਾਈਆਂ ਅਦਾਲਤਾਂ ਵਿਚ ਨਾ ਲੈ ਜਾਉ। ਅਜਿਹੇ ਝਗੜੇ ਪਿੰਡ ਦੀਆਂ ਪੰਚਾਇਤਾਂ ਅਤੇ ਭਾਈਚਾਰੇ ਦੀਆਂ ਪੰਚਾਇਤਾਂ ਵਿਚ ਨਬੇੜੋ।

(੩) ਅੰਗਰੇਜ਼ੀ ਸਰਕਾਰ ਵਲੋਂ ਬਣਾਏ ਸਕੂਲਾਂ ਵਿਚ ਆਪਣੇ ਬੱਚੇ ਨਾ ਪਾਉ।

(੪) ਅੰਗਰੇਜ਼ਾਂ ਦੀ ਨੌਕਰੀ ਨਾ ਕਰੋ।

(੫) ਵਲਾਇਤ ਦਾ ਬਣਿਆ ਹੋਇਆ ਕਪੜਾ ਅਤੇ ਹੋਰ ਮਾਲ ਨਾ ਵਰਤੋ, ਘਰ ਦੇ ਬਣੇ ਹੋਏ ਖੱਦਰ, ਉੱਨ ਦੇ ਕਪੜੇ ਪਹਿਨੋ ਅਤੇ ਸੁਦੇਸ਼ੀ ਮਾਲ ਦੀ ਵਰਤੋਂ ਕਰੋ।

(੬) ਅੰਗਰੇਜ਼ੀ ਹਕੂਮਤ ਵਿਚ ਚਲਾਈਆਂ ਹੋਈਆਂ ਸੰਸਥਾਵਾਂ ਰੇਲ, ਡਾਕਖਾਨੇ ਆਦਿ ਦੀ ਵਰਤੋਂ ਨਾ ਕਰੋ ਅਤੇ ਆਉਣ ਜਾਣ, ਖ਼ਬਰਾਂ ਪਹੁੰਚਾਣ, ਆਪਸ ਦੇ ਤਾਲਮੇਲ ਲਈ

ਆਪਣੇ ਹੀ ਵਸੀਲੇ ਰੱਥ, ਬੈਲ ਗੱਡੀ, ਗੱਡਾ, ਘੋੜੇ, ਊਠ ਦੀ ਸਵਾਰੀ ਵਰਤੋ, ਡਾਕ ਪਹੁੰਚਾਣ ਲਈ ਆਪਣੇ ਹਰਕਾਰਿਆਂ ਦਾ ਪ੍ਰਬੰਧ ਕਰੋ ।

ਆਪ ਜੀ ਦੀਆਂ ਇਹ ਸਭ ਹਦਾਇਤਾਂ ਦਰਅਸਲ ਬਦੇਸ਼ੀ-ਸਰਕਾਰ ਪ੍ਰਤੀ ਅਸਹਿਯੋਗ, ਨਾਮਿਲਵਰਤਨ ਕਰਨਾ ਸੀ। ਇਹ ਨਾਮਿਲਵਰਤਨ ਅੰਗਰੇਜ਼ੀ-ਸੱਤਾ ਤੋਂ ਆਜ਼ਾਦੀ ਪ੍ਰਾਪਤੀ ਦੀ ਲੜਾਈ ਦੀ ਠੋਸ ਸ਼ੁਰੂਆਤ ਸੀ। ਜੇ ਆਪਾਂ ਗਹਿਰਾਈ 'ਚ ਜਾਈਏ ਤਾਂ ਬਾਅਦ ਵਿਚ ਕਾਂਗਰਸ ਪਾਰਟੀ ਅਤੇ ਨੇਤਾਵਾਂ ਨੇ ਇਹਨਾਂ ਹਦਾਇਤਾਂ ਨੂੰ ਹੀ ਸਿਧਾਂਤਕ ਰੂਪ ਦਿੱਤਾ। ਸਤਿਗੁਰੂ ਰਾਮ ਸਿੰਘ ਜੀ, ਆਜ਼ਾਦੀ ਦੀ ਲੰਬੀ ਲੜਾਈ ਆਰੰਭਨ ਵਾਲੇ ਸਨ।

ਉਹਨਾਂ ਦੇ ਸਿਖਿਆ, ਪ੍ਰਚਾਰ ਦਾ ਸਿੱਟਾ ਹੀ ਸੀ ਕਿ ਗਊ-ਹੱਤਿਆ ਦੇ ਵਿਰੋਧ ਵਿਚ ਲੜਦੇ ਉਹਨਾਂ ਦੇ ਅਨੁਯਾਈ ਅਡਿੱਗ ਰਹਿ ਕੇ ਤੋਪਾਂ ਦੇ ਮੂੰਹਾਂ ਅੱਗੇ ਖੜ ਗਏ। ਉਹਨਾਂ ਸਿੰਘਾਂ ਦੀ ਉਹ ਸ਼ਹਾਦਤ ਅੰਗਰੇਜ਼ੀ-ਸ਼ਾਸਨ ਅਤੇ ਦੇਸ਼-ਧਰੋਹੀਆਂ ਦੇ ਮੂੰਹ 'ਤੇ ਕਰਾਰਾ ਥੱਪੜ ਸੀ।

੪ ਨਵੰਬਰ, ੧੮੭੫ ਨੂੰ ਅੰਬਾਲਾ ਦੇ ਕਮਿਸ਼ਨਰ ਮਿਸਟਰ ਮੈਕਨਾਬ ਨੇ ਗੁਰੂ ਰਾਮ ਸਿੰਘ ਵਿਰੁੱਧ ਮੁਕੱਦਮਾ ਚਲਾਉਣ ਲਈ ਜੋ ਰਿਪੋਰਟ ਲਿਖੀ, ਉਸ ਦਾ ਭਾਵ ਕੁਝ ਇਸ ਤਰ੍ਹਾਂ ਸੀ :

(੧) ਗੁਰੂ ਵਿਚ ਭਾਵੇਂ ਇਸ ਲਹਿਰ ਦੇ ਆਗੂਆਂ ਦੇ ਇਰਾਦੇ ਕੁਝ ਵੀ ਹੋਣ, ਪਰ ਹੁਣ ਇਸ ਲਹਿਰ ਦਾ ਝੁਕਾਓ ਸਾਫ਼ ਤੌਰ 'ਤੇ ਰਾਜਸੀ ਹੈ।

(੨) ਪਹਿਲਾਂ ਪਹਿਲ ਸਰਦਾਰਾਂ ਵਿਚੋਂ ਸਿਰਫ਼ ਮੰਗਲ ਸਿੰਘ ਬਿਸ਼ਨਪੁਰੀਆ ਹੀ ਨਾਮਧਾਰੀ ਸੀ, ਪਰ ਹੁਣ ਬਹੁਤ ਸਾਰੇ ਸਰਦਾਰ ਅਤੇ ਜਗੀਰਦਾਰ ਇਸ ਵਿਚ ਸ਼ਾਮਲ ਹੋ ਗਏ ਹਨ।

(੩) ਪਿਛਲੇ ਸਾਲਾਂ ਵਿਚ ਗੁਰੂ ਰਾਮ ਸਿੰਘ ਨੇ ਨੈਪਾਲ ਦੇ ਯੁਵਰਾਜ ਰਾਹੀਂ, ਮਹਾਰਾਜ ਨਾਲ ਵੀ ਆਪਸ ਵਿਚ ਤੋਹਫ਼ੇ ਲਏ ਦਿੱਤੇ ਹਨ।

(੪) ਸਾਰੇ ਪਹਿਲੂ ਵਿਚਾਰ ਕੇ ਮੈਂ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਇਹ ਲਹਿਰ ਰਾਜਸੀ ਹੈ ਅਤੇ ਖਾਲਸਾ ਧਾਰਮਕ ਲਹਿਰ ਨਹੀਂ।

(੫) ਗੁਰੂ ਰਾਮ ਸਿੰਘ ਜੀ ਤੇਜ਼ ਬੁਧੀ ਵਾਲਾ, ਧੀਰਜਵਾਨ, ਗੰਭੀਰ ਅਤੇ ਉੱਚ ਆਚਰਨ ਵਾਲਾ ਪੁਰਸ਼ ਹੈ। ਉਸ ਨੇ ਆਪਣੇ ਹਰ ਇਕ ਵਚਨ ਅਤੇ ਕਰਮ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ।

ਅੰਗਰੇਜ਼ੀ-ਅਧਿਕਾਰੀਆਂ ਦੀਆਂ ਸਾਰੀਆਂ ਧਾਰਨਾਵਾਂ ਕਰਕੇ ਹੀ ਗੁਰੂ ਰਾਮ ਸਿੰਘ ਜੀ ਨੂੰ ੧੮੭੨ ਵਿਚ ਦੇਸ਼ ਨਿਕਾਲਾ ਦੇ ਦਿੱਤਾ ਗਿਆ ਤਾਂ ਜੋ ਉਹਨਾਂ ਦੇ ਵੱਧ ਰਹੇ ਪ੍ਰਭਾਵ ਨੂੰ ਖ਼ਤਮ ਕੀਤਾ ਜਾ ਸਕੇ। ਨਾਮਧਾਰੀ ਕੂਕਿਆਂ ਦੀ ਕੁਰਬਾਨੀ ਅਤੇ ਗੁਰੂ ਰਾਮ ਸਿੰਘ ਦੀ ਅਗਵਾਈ ਬਾਰੇ 'ਐਨਸਾਈਕਲੋਪੀਡੀਆ ਆਫ਼ ਬ੍ਰਿਟੈਨਿਕਾ' ਵਿਚ ਇਹ ਸ਼ਬਦ ਦਰਜ ਹਨ :

"ਕੂਕੇ ਅੰਗਰੇਜ਼ੀ ਹਕੂਮਤ ਦੇ ਵੈਰੀ ਹਨ...ਜੇਕਰ ਕੂਕਿਆਂ ਨਾਲ ਇਤਨੀ ਸਖ਼ਤੀ ਦਾ ਵਰਤਾਓ ਨਾ ਕੀਤਾ ਜਾਂਦਾ, ਤਦ ਹੋ ਸਕਦਾ ਸੀ ਕਿ ਅਖੀਰ ਵਿਚ ਵੱਡਾ ਖ਼ੂਨ ਖਰਾਬਾ ਹੁੰਦਾ।"

ਧਰਮ, ਸਮਾਜ, ਆਰਥਕਤਾ, ਰਾਜਨੀਤੀ, ਨੈਤਿਕਤਾ ਹਰ ਖੇਤਰ ਵਿਚ ਆਪਣਾ ਪ੍ਰਭਾਵ ਸਿਰਜਣ ਵਾਲੀ ਇਸ ਮਹਾਨ-ਸ਼ਖਸੀਅਤ ਦਾ ਜਨਮ ਮਾਘ ਸੁਦੀ ੫ ਸੰਮਤ ੧੮੭੨ ਬਿਕ੍ਰਮੀ ਮੁਤਾਬਕ ੩ ਫਰਵਰੀ, ੧੮੧੬ ਈਸਵੀ ਨੂੰ ਲੁਧਿਆਣਾ ਦੇ ਪਿੰਡ ਭੈਣੀ ਸਾਹਿਬ ਵਿਚ ਬਾਬਾ ਜੱਸਾ ਸਿੰਘ ਦੇ ਸਾਧਾਰਣ ਤਰਖਾਣ ਪਰਿਵਾਰ ਵਿਚ ਹੋਇਆ। ਮਾਤਾ ਸਦਾ ਕੌਰ ਕੋਲੋਂ ਗੁਰਮੁਖੀ ਸਿੱਖ, ੮ ਸਾਲ ਦੀ ਉਮਰ ਤਕ ਕਈ ਬਾਣੀਆਂ ਕੰਠ ਕਰ ਲਈਆਂ ਸਨ। ਸੱਤ ਸਾਲਾਂ ਦੀ ਉਮਰ ਵਿਚ ਹੀ ਇਹਨਾਂ ਦਾ ਵਿਆਹ ਹੋ ਗਿਆ ਸੀ। ਪਰ ਬਚਪਣ ਤੋਂ ਹੀ ਸਾਧਾਰਨਤਾ, ਸਾਦਗੀ ਵਾਲਾ ਜੀਵਨ ਜੀਉਣ ਵਾਲੇ ਗੁਰੂ ਰਾਮ ਸਿੰਘ ਜੀ ੭ ਵਰ੍ਹਿਆਂ ਦੀ ਉਮਰ ਤੋਂ ਹੀ ਘਰ ਦੇ ਕੰਮ ਵਿਚ ਹਥ ਵਟਾਉਣ ਲਗੇ। ਗੁਰੂ ਸਾਹਿਬਾਨਾਂ ਦੇ ਜੀਵਨ, ਰਚਨਾ ਤੋਂ ਪ੍ਰਭਾਵਿਤ ਹੋ ਗੁਰਮਤਿ ਵਾਲੀ ਜੀਵਨ ਜੁਗਤ ਅਪਨਾਈ। ਨਾਮ-ਸਿਮਰਨਾ, ਹਥੀਂ ਕਿਰਤ ਕਰ ਵੰਡ ਛਕਣਾ, ਹਰ ਪਖੋਂ ਸਚਿਆਰਾ ਜੀਵਨ ਬਤੀਤ ਕਰਨ ਵਾਲੀ ਇਹ ਸ਼ਖਸੀਅਤ ਰਣਜੀਤ ਰਣਜੀਤ ਸਿੰਘ ਦੀ ਸੈਨਾ ਵਿਚ ਵੀ ਰਹੀ। ਪਰ ਉਹਨਾਂ ਦੀ ਮੌਤ ਤੋਂ ਬਾਅਦ ਰਾਜ-ਦਰਬਾਰ ਵਿਚ ਫੈਲੀ-ਹਨੇਰ-ਗਰਦੀ, ਕੁਰਸੀ-ਜੰਗ ਨੇ ਅੰਗਰੇਜ਼-ਰਾਜ ਕਾਇਮ ਕਰਨ ਦਾ ਮੌਕਾ ਦਿਤਾ ਤਾਂ ਉਹ ਨਿਰਾਸ਼ ਹੋ ਧਰਮ, ਸਮਾਜ, ਨੈਤਿਕ, ਸਮਾਜਕ ਸਧਾਰਾਂ ਦੀ ਧਾਰਨਾ ਲੈ ਕੇ, ਗੁਲਾਮੀ ਤੋਂ ਮੁਕਤੀ ਪਾਣ ਲਈ ਅੰਗਰੇਜ਼ਾਂ ਵਿਰੁਧ ਜੁਟ ਗਏ।

ਇਸ ਮਹਾਨ-ਸ਼ਖਸੀਅਤ ਦੀ ਦੇਣ ਨੂੰ ਹਰ ਤਰ੍ਹਾਂ ਦੀ ਸੰਕੀਰਣਤਾ ਤੋਂ ਉਪਰ ਉਠ ਕੇ ਹੀ ਵੇਖਿਆ ਜਾ ਸਕਦਾ ਹੈ। ਅਜ ਦੇ ਤਣਾਓ-ਗ੍ਰਸਤ, ਧੁੰਧਲਕੇ ਭਰੇ ਮਾਹੌਲ ਵਿਚ ਇਸ ਦੀ ਲੋੜ ਹੋਰ ਵੀ ਵਧ ਜਾਂਦੀ ਹੈ। ×

ਕਹਾਣੀ

# ਬਦੀ ਹਾਰਦੀ ਹੈ ਨੇਕੀ ਜਿਤਦੀ ਹੈ

ਮੂਲ ਲੇਖਕ : ਨ. ਤਾਲਸਤਾਏ
ਪੰਜਾਬੀ ਰੂਪ : ਸੁਰਜੀਤ ਖੁਰਸ਼ੀਦੀ

ਪੁਰਾਣੇ ਸਮਿਆਂ ਵਿਚ ਇੱਕ ਥਾਂ ਤੇ ਇਕ ਨੇਕ ਅਤੇ ਦਿਆਵਾਨ ਬੰਦਾ ਰਿਹਾ ਕਰਦਾ ਸੀ। ਉਸਦੇ ਪਾਸ ਇਸ ਸੰਸਾਰ ਦੀ ਹਰ ਖੁਸ਼ੀ ਅਤੇ ਨੇਅਮਤ ਚੋਖੀ ਮਾਤ੍ਰਾ ਵਿਚ ਸੀ ਅਤੇ ਸੇਵਾ ਕਰਨ ਲਈ ਬਹੁਤ ਸਾਰੇ ਦਾਸ ਸਨ। ਇਹ ਗੁਲਾਮ ਆਪਣੇ ਮਾਲਕ ਬਾਰੇ ਬਹੁਤ ਫਖ਼ਰ ਨਾਲ ਕਿਹਾ ਕਰਦੇ ਸਨ,

"ਇਸ ਧਰਤੀ ਤੇ ਸਾਡੇ ਮਾਲਕ ਦੇ ਤੁੱਲ ਵਧੀਆ ਕੋਈ ਹੋਰ ਮਾਲਕ ਨਹੀਂ ਹੈ ! ਉਹ ਸਾਨੂੰ ਵਧੀਆ ਖਾਣ ਪਹਿਨਣ ਲਈ ਦੇਂਦਾ ਹੈ ਅਤੇ ਸਾਡੀ ਸਮਰਥਾ ਅਨੁਸਾਰ ਹੀ ਸਾਨੂੰ ਕੰਮ ਸੌਂਪਦਾ ਹੈ। ਉਸ ਦੇ ਮਨ ਵਿਚ ਕੋਈ ਮੈਲ ਨਹੀਂ ਹੈ ਅਤੇ ਸਾਨੂੰ ਕਿਸੇ ਨੂੰ ਵੀ ਕੋਈ ਮੰਦਾ ਬੋਲ ਨਹੀ ਬੋਲਦਾ। ਇਹ ਉਹਨਾਂ ਦੂਸਰਿਆਂ ਮਾਲਕਾਂ ਜਿਹਾ ਨਹੀਂ ਹੈ ਜੇਹੜੇ ਆਪਣੇ ਗੁਲਾਮਾਂ ਨਾਲ ਡੰਗਰਾਂ ਤੋਂ ਵੀ ਵਧ ਭੈੜਾ ਸਲੂਕ ਕਰਦੇ ਹਨ, ਅਕਾਰਨ ਹੀ ਉਹਨਾਂ ਨੂੰ ਕੁਟਦੇ ਮਾਰਦੇ ਰਹਿੰਦੇ ਹਨ ਅਤੇ ਇਕ ਬੋਲ ਵੀ ਪਿਆਰ ਦਾ ਕਦੇ ਨਹੀਂ ਬੋਲਦੇ ਹਨ। ਇਹ ਸਾਡਾ ਭਲਾ ਚਾਹੁਣ ਵਾਲਾ ਹੈ ਭਲਾ ਕਰਦਾ ਹੈ ਅਤੇ ਸਾਡੇ ਨਾਲ ਮੇਹਰਬਾਨ ਹੋ ਕੇ ਗੱਲਬਾਤ ਕਰਦਾ ਹੈ। ਇਸ ਨਾਲੋਂ ਚੰਗੇ ਕਿਸੇ ਹੋਰ ਜੀਵਨ ਦਾ ਸਾਨੂੰ ਖਿਆਲ ਨਹੀਂ ਕਦੇ ਆਇਆ।"

ਗੁਲਾਮ ਇਸ ਤਰ੍ਹਾਂ ਆਪਣੇ ਮਾਲਕ ਦੀਆਂ ਸਿਫਤਾਂ ਕਰਦੇ ਰਹਿੰਦੇ ਅਤੇ ਸ਼ੈਤਾਨ ਇਹ ਦੇਖ ਕੇ ਤਿਲਮਿਲਾ ਉਠਿਆ ਕਿ ਗੁਲਾਮ ਆਪਣੇ ਮਾਲਕ ਨਾਲ ਇਤਨੇ ਪਿਆਰ ਅਤੇ ਇਕ ਸੁਰ ਹੋ ਕੇ ਰਹਿੰਦੇ ਹਨ। ਬਸ ਜੀ, ਉਹਨਾਂ ਵਿਚੋਂ ਇਕ ਅਲੇਬ ਨਾਮੀ ਗੁਲਾਮ ਨੂੰ ਹੱਥ ਹੇਠ ਕਰ ਲਿਆ ਅਤੇ ਉਸ ਨੂੰ ਕਿਹਾ ਕਿ ਦੂਸਰੇ ਗੁਲਾਮਾਂ ਨੂੰ ਵੀ ਆਪਣੇ ਮਗਰ ਲਗਾਵੇ। ਇਕ ਦਿਨ ਜਦੋਂ ਸਾਰੇ ਜਣੇ ਇਕਠੇ ਬੈਠੇ ਆਰਾਮ ਕਰ ਰਹੇ ਸਨ ਅਤੇ ਆਪਣੇ ਮਾਲਕ ਦਾ ਗੁਣਗਾਣ ਕਰ ਰਹੇ ਸਨ ਤਾਂ ਅਲੇਬ ਨੇ ਉੱਚੀ ਆਵਾਜ਼ ਵਿਚ ਕਿਹਾ :—

ਆਪਣੇ ਮਾਲਕ ਦੀ ਨੇਕੀ ਨੂੰ ਇਤਨੀ ਹਵਾ ਦੇਣੀ ਅਤੇ ਵਧਾ ਚੜ੍ਹਾ ਕੇ ਬਿਆਨ ਕਰਨਾ ਮੂਰਖਤਾ ਹੈ। ਜੇਕਰ ਤੁਸੀਂ ਸ਼ੈਤਾਨ ਦਾ ਕਿਹਾ ਮੰਨੋ ਤਾਂ ਉਹ ਵੀ ਤੁਹਾਡੇ ਤੇ ਇਤਨਾ ਹੀ ਦਿਆਲੂ ਹੋਵੇਗਾ। ਅਸੀਂ ਆਪਣੇ ਮਾਲਕ ਦੀ ਚੰਗੀ ਤਰ੍ਹਾਂ ਸੇਵਾ ਕਰਦੇ ਹਾਂ ਅਤੇ ਹਰ ਤਰ੍ਹਾਂ ਨਾਲ ਉਸ ਨੂੰ ਖੁਸ਼ ਰਖਦੇ ਹਾਂ। ਜਦੋਂ ਵੀ ਉਹ ਕੁਝ ਚਾਹੁੰਦਾ ਹੈ ਅਸੀਂ ਉਦੋਂ ਹੀ ਕਰਦੇ ਹਾਂ, ਉਸ ਦੀਆਂ ਸਾਰੀਆ ਲੋੜਾਂ ਨੂੰ ਪਹਿਲਾਂ ਹੀ ਭਾਂਪ ਕੇ ਝਟ ਪੂਰੀਆਂ ਕਰਦੇ ਹਾਂ। ਉਹ ਸਾਡੇ ਤੇ ਦਿਆਲੂ ਹੋਣ ਤੋਂ ਇਲਾਵਾ ਹੋਰ ਕਰ ਵੀ ਕੀ ਸਕਦਾ ਹੈ ? ਭਲਾ ਇੰਝ ਕਦੇ ਕਰਦੇ ਦੇਖ ਲਵੋ ਕਿ ਕੁਝ ਉਸ ਲਈ ਚੰਗਾ ਚੰਗਾ ਕਰਨ ਦੀ ਥਾਂ ਤੇ ਉਸਦਾ ਕੁਝ ਵਿਗਾੜ ਦੇਵੋ। ਫੇਰ ਉਹ ਵੀ ਹੋਰਾਂ ਮਾਲਕਾਂ ਵਾਂਗ ਹੀ ਵਰਤਾਉ ਕਰਨਾ ਅਤੇ ਛਿੱਤਰ ਫੜ ਲਵੇਗਾ ਜਿਵੇਂ ਕਿ ਭੈੜੇ ਮਾਲਕ ਫੜਦੇ ਹਨ।"

ਦੂਸਰੇ ਗੁਲਾਮ ਅਲੇਬ ਦੀ ਇਸ ਗੱਲ ਨਾਲ ਸਹਿਮਤ ਨਹੀਂ ਸਨ, ਏਥੋਂ ਤਕ ਕਿ ਉਸਦੇ ਨਾਲ ਸ਼ਰਤ ਤਕ ਲਗਾ ਲਈ। ਅਲੇਬ ਨੇ ਜ਼ਿਮਾ ਲਿਆ ਕਿ ਉਹ ਮਾਲਕ ਨੂੰ ਤੈਸ਼ ਵਿਚ ਲਿਆਵੇਗਾ। ਜੇਕਰ ਉਹ ਅਸਫਲ ਹੁੰਦਾ ਹੈ ਤਾਂ ਆਪਣੇ ਤਹਿਵਾਰੀ ਪੁਸ਼ਾਕੇ ਦੇ ਦੇਵੇਗਾ। ਪਰ ਜੇਕਰ ਉਹ ਸਫਲ ਹੋ ਗਿਆ ਤਾਂ ਦੂਜੇ ਸਾਰੇ ਗੁਲਾਮ ਆਪੋ ਆਪਣੇ ਤਹਿਵਾਰੀ ਪੁਸ਼ਾਕੇ ਉਸ ਦੇ ਹਵਾਲੇ ਕਰ ਦੇਣਗੇ। ਇਹ ਵੀ ਤੈਅ ਹੋਇਆ ਕਿ ਜੇਕਰ ਮਾਲਕ ਉਸ ਨੂੰ ਬੰਦੀ ਬਣਾ ਦੇਂਦਾ ਹੈ ਜਾਂ ਸੰਗਲ ਆਦਿ ਵਿਚ ਪਾ ਦਿੰਦਾ ਹੈ ਤਾਂ ਸਾਰੇ ਉਸਦੀ ਇਸ ਤੋਂ ਰਖਿਆ ਕਰਨਗੇ। ਇਹ ਸ਼ਰਤ ਤੈਅ ਹੋ ਜਾਣ ਤੇ ਅਲੇਬ ਨੇ ਅਗਲੇ ਹੀ ਦਿਨ ਆਪਣੇ ਮਾਲਕ ਨੂੰ ਤੈਸ਼ ਵਿਚ ਲੈ ਆਣ ਦੀ ਰਜਾਮੰਦੀ ਦੇ ਦਿੱਤੀ।

ਅਲੇਬ ਇਕ ਆਜੜੀ ਸੀ ਅਤੇ ਉਸਦੀ ਦੇਖ ਰੇਖ ਵਿਚ ਕੁਝ ਇਹੋ ਜਹੀਆਂ ਸ਼ੁਧ ਨਸਲ ਦੀਆਂ ਭੇਡਾਂ ਸਨ ਜਿਹੜੀਆਂ ਮਾਲਕ ਨੂੰ ਬਹੁਤ ਪਸੰਦ ਸਨ। ਅਗਲੀ ਸਵੇਰ ਜਦੋਂ ਮਾਲਕ ਕਿਸੇ ਮਹਿਮਾਨ ਨੂੰ ਕੀਮਤੀ ਭੇਡਾਂ ਦਿਖਲਾਣ ਦੇ ਲਈ ਵਾੜੇ 'ਚ ਲੈ ਕੇ ਗਿਆ ਤਾਂ ਅਲੇਬ ਨੇ ਆਪਣੇ ਸੰਗੀਆਂ ਨੂੰ ਅੱਖ ਦਾ ਇਸ਼ਾਰਾ ਕੀਤਾ, ਜਿਵੇਂ ਕਹਿ ਰਿਹਾ ਹੋਵੇ, ਹੁਣ ਦੇਖਦੇ ਰਹੋ ਮੈਂ ਕਿਵੇਂ ਉਸ ਨੂੰ ਗੁਸੇ ਵਿਚ ਲੋਹਾ ਲਾਖਾ ਕਰਦਾ ਹਾਂ।

ਦੂਜੇ ਸਾਰੇ ਗੁਲਾਮ ਵਾੜੇ ਦੀ ਵਲਗਣ ਉਪਰ ਦੀ ਜਾਂ ਬੂਹਿਆਂ ਵਿਚ ਦੀ ਦੇਖਣ ਲਗੇ ਅਤੇ ਸ਼ੈਤਾਨ ਇਕ ਨੇੜੇ ਦੇ ਰੁਖ ਤੇ ਜਾ ਚੜ੍ਹਿਆ ਤਾਂ ਜੋ ਦੇਖ ਸਕੇ ਕਿ ਉਸ ਦਾ ਨੌਕਰ ਕਿੰਝ ਕਾਰਵਾਈ ਕਰਦਾ ਹੈ। ਮਾਲਕ ਨੇ ਵਾੜੇ ਵਿਚ ਚਕਰ ਕਢਿਆ ਅਤੇ ਮਹਿਮਾਨ ਨੂੰ ਭੇਡਾਂ ਦੇ ਲੇਲੇ ਦਿਖਲਾਂਦਾ ਰਿਹਾ ਫੇਰ ਉਸ ਨੇ ਮਹਿਮਾਨ ਨੂੰ ਆਪਣਾ ਸਭ ਤੋਂ ਵਧੀਆ ਮੀਢਾ ਦਿਖਾਣਾ ਚਾਹਿਆ।

"ਸਾਰੇ ਹੀ ਮੀਢੇ ਬਹੁਤ ਕੀਮਤੀ ਹਨ," ਉਸ ਨੇ ਕਿਹਾ, ਪਰ ਮੇਰੇ ਪਾਸ ਇਕ ਬਹੁਤ ਹੀ ਨਾਯਾਬ ਮੀਢਾ ਹੈ ਜਿਸ ਦੇ ਸਿੰਗ ਗੋਲ ਚਕਰ ਦਾਅ ਮੁੜੇ ਹੋਏ ਹਨ। ਮੈਨੂੰ ਉਹ ਆਪਣੀ ਜਾਨ ਨਾਲੋਂ ਵੀ ਵਧ ਪਿਆਰਾ ਹੈ।"

ਅਣੋਭੜ ਬੰਦਾ ਦੇਖ ਕੇ ਭੇਡਾਂ ਵਾੜੇ ਅੰਦਰ ਬਿਦਕੀਆਂ ਫਿਰਦੀਆਂ ਸਨ ਇਸ ਲਈ ਮਹਿਮਾਨ ਉਸ ਮੀਢੇ ਨੂੰ ਚੰਗੀ ਤਰ੍ਹਾਂ ਨਾਲ ਨਾ ਦੇਖ ਸਕਿਆ। ਜਿਵੇਂ ਹੀ ਉਹ ਟਿੱਕ ਕੇ

ਖੜੋਇਆ ਤਾਂ ਅਲੇਬ ਭੇਡਾਂ ਵਲ ਨੂੰ ਝਪਟ ਕੇ ਹੋਇਆ ਅਤੇ ਉਹ ਫੇਰ ਰਲਗੱਡ ਹੋ ਗਈਆਂ ਆਪੋ ਵਿਚ। ਮਹਿਮਾਨ ਨੂੰ ਉਹ ਕੀਮਤੀ ਮੀਢਾ ਦਿਖਾਈ ਨਾ ਪਿਆ। ਅੰਤਕਾਰ ਮਾਲਕ ਇਸ ਸਭ ਕੁਝ ਤੋਂ ਤੰਗ ਜਿਹਾ ਆ ਗਿਆ।

"ਅਲੇਬ ਯਾਰ ਉਹ ਭੀਚਵੇਂ ਗੋਲ ਸਿੰਗਾਂ ਵਾਲਾ, ਵਧੀਆ ਮੀਢਾ ਤਾਂ ਫੜ ਕੇ ਲਿਆ। ਬਹੁਤ ਧਿਆਨ ਨਾਲ ਉਸਨੂੰ ਫੜ ਕੇ ਮਿੰਟ ਕੁ ਲਈ ਅਹਿਲ ਖਲਿਆਰ ਰਖੀਂ।"

ਮਾਲਕ ਨੇ ਅਜੇ ਕਿਹਾ ਹੀ ਸੀ ਕਿ ਅਲੇਬ ਭੇਡਾਂ ਵਲ ਨੂੰ ਇਕ ਸ਼ੇਰ ਵਾਂਗ ਧਾਅ ਕੇ ਪਿਆ ਅਤੇ ਕੀਮਤੀ ਮੀਢੇ ਨੂੰ ਦਬੋਚ ਲਿਆ! ਉਸਨੂੰ ਉਨ ਤੋਂ ਮਜ਼ਬੂਤੀ ਨਾਲ ਫੜ ਕੇ ਇਕ ਹਥ ਨਾਲ ਉਸ ਦੀ ਇਕ ਪਿਛਲੀ ਟੰਗ ਨੂੰ ਫੜ ਲਿਆ, ਅਤੇ ਖੁਦ ਮਾਲਕ ਦੀਆਂ ਅੱਖਾਂ ਦੇ ਸਾਹਮਣੇ ਹੀ, ਉਸਨੂੰ ਚੁਕ ਲਿਆ ਤੇ ਇੰਝ ਝਟਕਾ ਜਿਹਾ ਮਾਰਿਆ ਕਿ ਉਹ ਇਕ ਸੁਕੀ ਟਾਹਣੀ ਵਾਂਗ ਧਰਤੀ ਤੇ ਆ ਡਿਗਾ। ਉਸਨੇ ਮੀਢੇ ਦੀ ਟੰਗ ਤੋੜ ਦਿਤੀ ਸੀ ਅਤੇ ਉਹ ਹੇਠ ਡਿਗਾ ਮਮਿਆ ਰਿਹਾ ਸੀ। ਫੇਰ ਅਲੇਬ ਨੇ ਉਸਦੀ ਸਜੇ ਪਾਸੇ ਦੀ ਪਿਛਲੀ ਟੰਗ ਫੜ ਲਈ, ਜਦੋਂ ਕਿ ਖਬੀ ਤਾਂ ਹੁਣ ਟੁੱਟ ਕੇ ਲਟਕੀ ਹੋਈ ਝੂਲ ਰਹੀ ਸੀ। ਮਹਿਮਾਨ ਅਤੇ ਗੁਲਾਮ ਹਾਹਾਕਾਰ ਕਰਨ ਲਗੇ ਪਰ ਰੁਖ ਤੇ ਬੈਠਾ ਹੋਇਆ ਸ਼ੈਤਾਨ ਖੁਸ਼ੀ ਵਿਚ ਕਛਾਂ ਵਜਾ ਰਿਹਾ ਸੀ ਕਿ ਅਲੇਬ ਨੇ ਪੂਰੀ ਨਪੁੰਨਤਾ ਨਾਲ ਆਪਣਾ ਕੰਮ ਕਰ ਦਿਖਾਇਆ ਸੀ। ਮਾਲਕ ਦਾ ਪਾਰਾ ਸਿਰੇ ਦੀ ਡਿਗਰੀ ਤੇ ਜਾ ਪੁਜਾ ਸੀ। ਉਸਨੂੰ ਗੁੱਸਾ ਵੀ ਆਇਆ, ਪਰ ਉਸਨੇ ਕੇਵਲ ਸਿਰ ਹੀ ਮਾਰਿਆ ਸੀ ਕਿਹਾ ਇਕ ਵੀ ਸ਼ਬਦ ਨਹੀਂ ਸੀ। ਮਹਿਮਾਨ ਅਤੇ ਸਾਰੇ ਗੁਲਾਮ ਚੁੱਪ ਸਨ ਇਕ ਪਲ ਲਈ ਸਭ ਦਾ ਸਾਹ ਉਪਰ ਦਾ ਉਪਰ ਤੇ ਹੇਠਾਂ ਦਾ ਹੇਠਾਂ ਹੀ ਰਹਿ ਗਿਆ ਸੀ। ਮਾਲਕ ਨੇ ਆਪਣੇ ਆਪ ਨੂੰ ਝੰਜੋੜਿਆ ਜਿਵੇਂ ਕੋਈ ਬੋਝਾ ਜਿਹਾ ਲਾਹ ਕੇ ਸੁਟਿਆ ਹੋਵੇ। ਫੇਰ ਉਸਨੇ ਆਪਣਾ ਸਿਰ ਚੁਕਿਆ ਤੇ ਅਖਾਂ ਆਸਮਾਨ ਵਲ ਨੂੰ ਚੁੱਕੀਆਂ ਤੇ ਕੁਝ ਪਲਾਂ ਲਈ ਇਸੇ ਮੁਦਰਾ ਵਿਚ ਰਿਹਾ। ਇਤਨੇ ਸਮੇਂ ਵਿਚ ਹੀ ਉਸ ਦੀਆਂ ਤਿਉੜੀਆਂ ਅਲੋਪ ਹੋ ਚੁਕੀਆਂ ਸਨ ਉਸਨੇ ਅਲੇਬ ਵਲ ਮੁਸਕਰਾ ਕੇ ਦੇਖਿਆ ਤੇ ਕਿਹਾ :—

ਉਏ ਅਲੇਬ, ਤੇਰੇ ਮਾਲਕ ਨੇ ਤੈਨੂੰ ਕਿਹਾ ਕਿ ਤੂੰ ਮੈਨੂੰ ਗੁਸਾ ਦਿਲਾਵੇਂ ਪਰ ਮੇਰਾ ਮਾਲਕ ਤੇਰੇ ਮਾਲਕ ਨਾਲੋਂ ਵਧ ਸਕਤੀਸ਼ਾਲੀ ਹੈ। ਮੈਂ ਤੇਰੇ ਨਾਲ ਨਾਰਾਜ਼ ਨਹੀਂ ਹਾਂ, ਪਰ ਮੈਂ ਤੇਰੇ ਮਾਲਕ ਨੂੰ ਗੁਸਾ ਦਿਲਾਵਾਂਗਾ। ਤੈਨੂੰ ਡਰ ਹੈ ਕਿ ਮੈਂ ਤੈਨੂੰ ਸਜ਼ਾ ਦੇਵਾਂਗਾ ਜਦੋਂ ਕਿ ਤੂੰ ਇਹ ਚਾਂਹਦਾ ਰਿਹਾ ਹੈਂ ਕਿ ਮੈਂ ਤੈਨੂੰ ਆਜ਼ਾਦ ਕਰਦਿਆਂ। ਸੁਣ ਅਲੇਬ, ਮੈਂ ਤੈਨੂੰ ਸਜ਼ਾ ਨਹੀਂ ਦਿਆਂਗਾ ਸਗੋਂ ਹੁਣੇ ਹੀ, ਆਪਣੇ ਮਹਿਮਾਨ ਦੇ ਸਾਹਮਣੇ ਮੈਂ ਤੈਨੂੰ ਆਜ਼ਾਦ ਕਰਦਾ ਹਾਂ। ਜਿਥੇ ਜੀ ਕਰਦਾ ਹੈ ਜਾ ਕੇ ਰਹਿ ਅਤੇ ਆਪਣੇ ਤਿਹਾਰੀ-ਵਸਤਰ ਵੀ ਨਾਲ ਲੈ ਜਾ।"

ਦਿਆਵਾਨ ਮਾਲਕ ਆਪਣੇ ਮਹਿਮਾਨ ਨਾਲ ਘਰ ਪਰਤ ਗਿਆ, ਪਰ ਸ਼ੈਤਾਨ ਗੁਸੇ ਵਿਚ ਦੰਦ ਕਰੀਚਦਾ ਹੋਇਆ ਰੁੱਖ ਤੋਂ ਹੇਠ ਡਿਗਾ ਪਿਆ ਤੇ ਧਰਤੀ ਦੇ ਅੰਦਰ ਹੀ ਗਰਕ ਹੋ ਗਿਆ।

# ਗ਼ਜ਼ਲ

**ਆਰਿਫ ਗੋਬਿੰਦਪੁਰੀ**

ਖ਼ੁਦਾ ਨੇ ਇਸ਼ਕ ਨੂੰ ਬਖ਼ਸ਼ੀ ਹੈ ਧੋਖੇ ਖਾਣ ਦੀ ਆਦਤ
ਸਿਤਮ ਜਰਨੇ ਜਫ਼ਾ ਸਹਿਣੀ ਤੇ ਫਿਰ ਮੁਸਕਾਣ ਦੀ ਆਦਤ।

ਮੁਸ਼ੱਕਤ ਕਰਕੇ ਰੋਟੀ ਖਾਏਗਾ ਲਾਲੋ ਜੇਹਾ ਬੰਦਾ
ਮੁਸ਼ੱਕਤ ਕਿਉਂ ਕਰੂ ਜਿਸਨੂੰ ਹੈ ਲੁਟ ਕੇ ਖਾਣ ਦੀ ਆਦਤ।

ਜੇ ਰਿਸ਼ਵਤ ਹੀ ਖਵਾਉਂਣੀ ਏ ਤਾਂ ਲਭ ਕੋਈ ਸੂਰ ਦਾ ਬੱਚਾ
ਕਿ ਹੰਸਾਂ ਨੂੰ ਨਹੀਂ ਹੁੰਦੀ ਇਹ ਗੰਦਗੀ ਖਾਣ ਦੀ ਆਦਤ।

ਇਹ ਸੁਖ ਪਿੰਜਰੇ ਦੀ ਮੰਗਦਾ ਹੈ ਤੇ ਗੁਣ ਰਾਣੀ ਦੇ ਗਾਉਂਦਾ ਹੈ
ਜਦੋਂ ਤੋਂ ਪੈ ਗਈ ਤੋਤੇ ਨੂੰ ਚੂਰੀ ਖਾਣ ਦੀ ਆਦਤ।

ਜ਼ਮਾਨੇ ਤੋਂ ਜਰੀ ਜਾਣੀ ਨਹੀਂ ਇਹ ਦੇਰ ਤਕ ਕਲੀਏ
ਤੇਰੀ ਖੁਸ਼ ਰਹਿਣ ਦੀ ਆਦਤ ਤੇਰੀ ਮੁਸਕਾਣ ਦੀ ਆਦਤ।

ਤੂੰ ਸ਼ਾਇਰ ਹੈਂ ਵਜ਼ੀਫ਼ਾ ਮੰਗ ਨਾ ਏਨਾ ਮੰਗਤਿਆਂ ਕੋਲੋਂ
ਕਿ ਏਨਾਂ ਨੂੰ ਤਾਂ ਪਹਿਲੋਂ ਹੀ ਏ ਮੰਗ ਕੇ ਖਾਣ ਦੀ ਆਦਤ।

ਉਹ ਇਕ ਦੇ ਹੋ ਨਹੀਂ ਸਕਦੇ ਉਹ ਇਕ ਥਾਂ ਟਿਕ ਨਹੀਂ ਸਕਦੇ
ਜਿਨ੍ਹਾਂ ਨੂੰ ਪੈ ਗਈ ਦਰ ਦਰ ਤੇ ਧੱਕੇ ਖਾਣ ਦੀ ਆਦਤ।

ਤੂੰ ਙੁੱਗੀ ਪਿਆਰ ਦੀ ਸਾੜੀ ਤੇ ਯਾਰਾਂ ਨੂੰ ਜੁਦਾ ਕੀਤਾ
ਗਈ ਨਾ ਫੇਰ ਵੀ ਤੇਰੀ ਪੁਆੜੇ ਪਾਣ ਦੀ ਆਦਤ।

ਗੁਲਾਮੀ ਉਹ ਕਿਸੇ ਦੀ ਕਦ ਭਲਾ ਤਸਲੀਮ ਕਰਦੇ ਨੇ
ਜਿਨ੍ਹਾਂ ਨੂੰ ਅਣਖ ਅਪਣੀ ਤੇ ਹੈ ਮਰ ਮਿਟ ਜਾਣ ਦੀ ਆਦਤ।

ਸਿਤਮਗਰ ਮੈਂ ਤੇਰੇ ਇਸ ਹੌਸਲੇ ਦੀ ਦਾਦ ਦਿੰਦਾ ਹਾਂ
ਬਦਨ ਸ਼ੀਸ਼ੇ ਦਾ ਹੈ ਤੇਰਾ ਹੈ ਪਰ ਟਕਰਾਣ ਦੀ ਆਦਤ।

ਕਿਸੇ ਦੇ ਹਿਜਰ ਵਿਚ ਇਸਨੂੰ ਨਹੀਂ ਹੁਣ ਵਿਹਲ ਰੋਣੇ ਤੋਂ
ਕਦੀ "ਆਰਿਫ" ਨੂੰ ਹੁੰਦੀ ਸੀ ਸਦਾ ਮੁਸਕਾਣ ਦੀ ਆਦਤ।

# ਬੋਲ ਸੂਰਜਾ ਬੋਲ

—ਕੰਵਰ ਇਮਤਿਆਜ਼

(ਨਵੇਂ ਵਰ੍ਹੇ ਦੇ ਨਾਂ......)
ਬੋਲ ਸੂਰਜਾ ਬੋਲ
ਸਾਡੀ ਸਿਉਨੇ ਰੰਗੀ ਧੁੱਪੜੀ
ਗਹਿਣੇ ਕਿਸ ਦੇ ਕੋਲ
ਬੋਲ ਸੂਰਜਾ ਬੋਲ
ਚਿਰ ਹੋਇਆ ਸਾਡੇ ਗੀਤ ਗੁਆਚੇ
ਮੁੜ ਕੇ ਨਹੀਂ ਥਿਆਏ
ਚਿਰ ਹੋਇਆ ਰਾਹਾਂ ਦੇ ਪਾਂਧੀ
ਮੁੜ ਵਤਨੀਂ ਨਹੀਂ ਆਏ
ਇਹਨਾਂ ਰਾਹਾਂ ਨੇ ਵੇ ਅੜਿਆ
ਦਿੱਤਾ ਸਾਨੂੰ ਰੋਲ
ਬੋਲ ਸੂਰਜਾ ਬੋਲ
ਹੁਣ ਨਾ ਚੰਗੀਆਂ ਲੱਗਣ ਸਾਨੂੰ
ਚੰਨ-ਚਾਨਣੀਆਂ ਰਾਤਾਂ
ਪੌਣਾਂ ਦੀ ਸਾਜ਼ਿਸ਼ ਨੇ ਸਾਥੋਂ
ਖੋਹ ਲਈਆਂ ਪ੍ਰਭਾਤਾਂ
ਹੁਣ ਤਾਂ ਸਤਲੁਜ ਦਾ ਹੀ ਪਾਣੀ
ਲੁੱਟ ਲੈ ਜਾਂਦਾ ਬੋਲ
ਬੋਲ ਸੂਰਜਾ ਬੋਲ
ਕਈ ਵਰ੍ਹਿਆਂ ਤੋਂ ਪੜ੍ਹਦੇ ਆਏ
ਸਿਸਕਦੀਆਂ ਅਖਬਾਰਾਂ
ਹੀਰ ਸਲੇਟੀ, ਰਾਂਝਣ ਹੱਥੋਂ
ਖੋਹ ਲਈ ਹੈ "ਜ਼ਰਦਾਰਾਂ"
ਨਾਲੇ ਧੀਦੋ, ਨਾਲੇ ਵੰਝਲੀ
ਲੁੱਟੇ ਗਏ ਅਣਭੋਲ
ਬੋਲ ਸੂਰਜਾ ਬੋਲ
ਯਾ ਮੌਲਾ ਤੂੰ ਸੁਣੀਂ ਦੁਆਈਂ
ਸਾਲ ਅਜਿਹਾ ਆਵੇ
ਦਿਲ ਦੀ ਹਰ ਇਕ ਕਾਲੀ ਨੁੱਕਰ
ਚਾਨਣ ਹੀ ਬਣ ਜਾਵੇ
ਸਮਿਆਂ ਦੀ ਸਰਦਲ ਤੇ ਲਿਖੀਏ
ਮੋਹ ਭਿੱਜੜੇ ਦੋ ਬੋਲ
ਬੋਲ ਸੂਰਜਾ ਬੋਲ
ਸਾਡੀ ਸਿਉਨੇ ਰੰਗੀ ਧੁੱਪੜੀ
ਗਹਿਣੇ ਕਿਸ ਦੇ ਕੋਲ
ਬੋਲ ਸੂਰਜਾ ਬੋਲ

# ਗ਼ਜ਼ਲ

ਗੁਰਚਰਨ ਚੀਮਾ

ਏਸ ਸਾਲ ਵੀ, ਖਾ ਲਈ ਰੁੱਤ ਕੁਲਹਿਣੀ ਨੇ।
ਹਰੇ ਬਾਗ ਵਿਚ ਉੱਗੀ, ਛਾਂ ਜੋ ਰੁੱਖਾਂ ਦੀ।

ਰੋਜ਼ ਰਾਤ ਨੂੰ ਸੱਚੇ ਪੰਛੀ ਉਮਰਾਂ ਦਾ,
ਰੋਜ਼ ਰਾਤ ਨੂੰ ਤੁਰਦੀ ਗਾਥਾ ਦੁੱਖਾਂ ਦੀ।

ਏਸ ਨਦੀ ਦੇ ਸੀਨੇ ਜ਼ਖਮ ਅਨੇਕਾਂ ਨੇ।
ਉਪਰੋਂ ਲਗਦੀ ਜੋ ਹਸਦੀ ਤੇ ਵਲ ਖਾਂਦੀ।

ਓਸ ਫੁੱਲ ਦਾ ਹਸ਼ਰ ਬੜਾ ਹੀ ਦੁਖਦਾਈ,
ਜੋ ਫੁੱਲ ਏਥੇ ਬਾਤ ਹੈ ਪਾਉਂਦਾ ਧੁਪਾਂਦੀ,

ਕੀ ਕਰੋਗੇ ਸੁਣਕੇ ਏਥੇ ਘਰ ਘਰ ਦੀ,
ਬਹੁਤ ਲੰਮੇਰੀ ਰਾਮ ਕਹਾਣੀ ਚੁੱਪਾਂ ਦੀ।

ਸਟਪਟਾਇਆ ਬਹੁਤ ਹਨੇਰਾ ਢੀਠ ਜਿਹਾ,
ਤੱਕ ਕੇ ਲਾਲੀ ਪੂਰਬ ਵਿਚੋਂ ਸੂਰਜ ਦੀ।

# ਗ਼ਜ਼ਲ

ਨਿਰਵੈਰ ਸਿੰਘ ਅਰਸ਼ੀ

ਤੁਸੀਂ ਭੁੱਲਿਆ ਆਖਦੇ ਹੋ, ਉਸਨੂੰ ਜੋ ਰਾਹ ਪਛਾਣੇ,
ਜੋ ਧਰਤੀਆਂ, ਪਾਤਾਲਾਂ, ਅੰਬਰਾਂ ਦੇ ਭੇਤ ਜਾਣੇ।
ਜੰਗਜੂ ਦਲੇਰੀਆਂ ਦੀ ਹਾਮੀ ਭਰਨ ਦੀ ਥਾਵੇਂ,
ਗੰਦ ਮੰਦ ਉਛਾਲਦੇ ਹੋ ਉਲਟਾ ਤੁਸੀਂ ਧਿੰਙਾਣੇ।
ਤੁਸਾਂ ਮੂਰਖਾਂ ਨੇ ਲਾਏ, ਲੇਬਲ ਸਿਆਣਿਆਂ ਦੇ,
ਏਦਾਂ ਤਾਂ ਬਣ ਨਹੀਂ ਜਾਂਦੇ ਮੂਰਖ ਕਦੀ ਸਿਆਣੇ।
ਅੰਨ੍ਹਿਆਂ ਨੂੰ ਰੰਗ ਕੀ ਨੇ, ਕੀ ਰਾਗ ਬੋਲਿਆਂ ਨੂੰ,
ਜੋਹਰੀ ਕੋਈ ਹੀ ਹੀਰੇ-ਪੰਨਿਆਂ ਦੀ ਸਾਰ ਜਾਣੇ।
ਨਵਿਆਂ ਨੂੰ ਨਵੀਆਂ ਲੋੜਾਂ, ਨਵਿਆਂ ਨੂੰ ਹੋਰ ਸੋਝਾਂ,
ਏਹਨਾਂ ਨੂੰ ਨਹੀਂ ਚਾਹੀਦੇ, ਮੀਟਰ ਜੁੱਗਾਂ ਪੁਰਾਣੇ।
ਕਰਦੇ ਨਹੀਂ ਮੁਥਾਜੀ, ਕਦੇ ਸ਼ੇਰ ਗਿੱਦੜਾਂ ਦੀ,
ਟਕਿਆਂ 'ਤੇ ਰੀਝਦੇ ਨਾ, ਕਦੀ ਲੋਕ ਅੱਗ-ਖਾਣੇ।
ਲੱਖਾਂ ਦੀਵਾਰਾਂ ਉੱਚੀਆਂ, ਰਾਹ ਵਿਚ ਉਸਾਰ ਦੇਵੋ,
'ਅਰਸ਼ੀ ਸਿਆਣੇ ਐਪਰ, ਰਹਿੰਦੇ ਨਾ ਅਨ-ਸਿਆਣੇ।

੨੦-ਪ੍ਰੀਤਮ ਰੋਡ, ਡੇਹਰਾਦੂਨ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਸਾਹਿਤਕ ਮਹੱਤਵ

—ਪ੍ਰੋ: ਸੁਖਬੀਰ ਸਿੰਘ ਗੁਲਾਟੀ

ਇਤਿਹਾਸ ਪ੍ਰਸਿੱਧ ਨਾਮਧਾਰੀ ਲਹਿਰ (ਜਾਂ ਕੂਕਾ ਲਹਿਰ) ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦਾ ਵਿਅਕਤੀਤਵ ਤੇ ਕ੍ਰਿਤਿਤਵ ਮਹਾਨ ਵੀ ਹੈ ਤੇ ਬਹੁਮੁਖੀ ਵੀ। ਧਾਰਮਕ ਰਾਜਨੀਤਕ, ਆਰਥਕ, ਸਮਾਜ਼ਕ, ਸਾਂਸਕ੍ਰਿਤਿਕ ਤੇ ਸਾਹਿਤਕ ਆਦਿ ਅਨੇਕ ਖੇਤਰਾਂ ਵਿਚ ਓਨ੍ਹਾਂ ਦੀ ਵਿਸ਼ਿਸ਼ਟ ਅਤੇ ਬੁਨਿਆਦੀ ਕਿਸਮ ਦੀ ਦੇਣ ਹੈ ਜਿਸ ਨੂੰ ਹੁਣ ਤੀਕ ਆਪਣੀ ਭਰਪੂਰ ਸਾਰਥਕਤਾ ਵਿਚ ਪੂਰੀ ਤਰ੍ਹਾਂ ਪਛਾਣਿਆ ਤੇ ਉਘਾੜਿਆ ਨਹੀਂ ਜਾ ਸਕਿਆ। ਵਿੱਦਿਅਕ ਤੇ ਸਾਹਿਤਕ ਪਹਿਲੂ ਤਾਂ ਲਗਭਗ ਅਣਗੌਲਿਆ ਹੀ ਪਿਆ ਰਿਹਾ ਹੈ। ਵਿਦਵਾਨਾਂ ਤੇ ਸਾਹਿਤ ਇਤਿਹਾਸਕਾਰਾਂ ਦਾ ਇਕ ਪਾਸੇ ਧਿਆਨ ਦਿਵਾਉਣ ਲਈ ਮੈਂ ਇਸ ਸੰਬੰਧ ਵਿਚ ਕੇਵਲ ਇਸ਼ਾਰੇ ਮਾਤਰ ਚਰਚਾ ਕਰਨੀ ਚਾਹੁੰਦਾ ਹਾਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬੀਆਂ ਵਿਚ ਸਵੈ-ਮਾਨ ਤੇ ਸਵੈ ਸੰਸਕ੍ਰਿਤੀ-ਗੌਰਵ ਅਤੇ ਵਿਦੇਸ਼ੀ ਹਕੂਮਤ ਪ੍ਰਤੀ ਘ੍ਰਿਣਾ ਤੇ ਨਾ ਮਿਲਵਰਤਣ ਦੇ ਭਾਵ ਜਗਾਉਣ ਤੇ ਦ੍ਰਿੜ੍ਹਾਉਣ ਲਈ ਨਾ ਕੇਵਲ ਵਿਦੇਸ਼ੀ ਵਸਤਾਂ ਤੇ ਵਸੀਲਿਆਂ — ਸਰਕਾਰੀ ਰੇਲਾਂ, ਸੜਕਾਂ, ਕਚਹਿਰੀਆਂ, ਨੌਕਰੀਆਂ, ਡਾਕ ਸੁਵਿਧਾਵਾਂ ਤੇ ਵਿਦੇਸ਼ੀ ਵਸਤਰਾਂ ਆਦਿ ਦਾ ਹੀ ਮੁਕੰਮਲ ਬਾਈਕਾਟ ਕੀਤਾ ਸਗੋਂ ਵਿਦੇਸ਼ੀ ਵਿੱਦਿਆ ਤੇ ਵਿੱਦਿਅਕ ਸੰਸਥਾਵਾਂ ਦਾ ਵੀ ਪੂਰਨ ਵਹਿਸ਼ਕਾਰ ਕਰ ਦਿਤਾ ਸੀ। ਕਿਉਂਕਿ ਭਾਰਤੀ ਹਿਰਦਿਆਂ ਵਿਚ ਗੁਲਾਮੀ ਦੇ ਸੰਸਕਾਰ ਸੰਚਾਰਨ ਤੇ ਸੰਚਾਲਨ ਦਾ ਸਭ ਤੋਂ ਵਧੀਕ ਕਾਰੀ ਸਾਧਨ ਇਹ ਵਿੱਦਿਅਕ ਸੰਸਥਾਵਾਂ ਹੀ ਸਨ। ਇਸ ਦੇ ਮੁਕਾਬਲੇ ਵਿਚ ਸਤਿਗੁਰੂ ਜੀ ਨੇ ਸਵੈ-ਭਾਸ਼ਾ — ਪੰਜਾਬੀ, ਸੁਦੇਸ਼ੀ ਪਹਿਰਾਵਾ — ਚਿੱਟਾ ਖੱਦਰ ਅਤੇ ਸਵਾਧੀਨ ਡਾਕ ਪ੍ਰਬੰਧ — ਕੂਕਾ ਪੋਸਟਲ ਸਰਵਿਸ ਨੂੰ ਬੜੀ ਸਫਲਤਾ ਨਾਲ ਅਮਲ ਵਿਚ ਲਿਆਂਦਾ। ਪੰਜਾਬੀ ਭਾਸ਼ਾ ਬਾਰੇ ਤਾਂ ਉਨ੍ਹਾਂ ਦੇ ਇਕ ਲਿਖਤੀ ਹੁਕਮਨਾਮੇਂ ਵਿਚ ਉਚੇਚਾ ਆਦੇਸ਼ ਹੈ ਕਿ ਸਰਬ ਮਾਈ-ਭਾਈ ਬੁੱਢੇ ਬਾਲੇ ਨੂੰ ਗੁਰਮੁਖੀ ਅੱਖਰਾਂ ਦਾ ਗਿਆਨ ਜਰੂਰੀ ਤੌਰ ਤੇ ਦਿਤਾ ਜਾਏ। ਇਉਂ ਜਾਪਦਾ ਹੈ ਕਿ "ਨਿੱਜ ਭਾਸ਼ਾ ਉੱਨਤੀ ਅਹੈ ਸਭ ਉੱਨਤੀ ਕੋ ਮੂਲ; ਬਿਨ ਨਿੱਜ ਭਾਸ਼ਾ ਗਿਆਨ ਕੇ ਮਿਟਤ ਨਾ ਹਿਏ ਕੋ ਸੂਲ" ਹਿੰਦੀ ਕਵੀ ਭਾਰਤੇਂਦੂ ਵੀ ਇਸ ਸਵੈ-ਭਾਸ਼ਾ-ਭਾਵਨਾ ਪ੍ਰਤੀ ਸਤਿਗੁਰੂ ਜੀ ਸੁਭਾਵਕ ਹੀ ਸੁਚੇਤ ਸਨ। ਇਤਿਸਾਹਕ ਤੱਥਾਂ ਦੀ ਗਵਾਹੀ ਅਨੁਸਾਰ 'ਆਦਿ ਗ੍ਰੰਥ ਨੂੰ ਛਪਵਾਉਣ ਦੀ ਬੁਨਿਆਦੀ ਮਹੱਤਵ ਦਾ ਕੰਮ ਵੀ ਪਹਿਲੀ ਵਾਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਹੀ ਸੰਪੰਨ ਹੋਇਆ ਜੋ ਵਿੱਦਿਅਕ ਤੇ ਸਾਹਿਤਕ ਖੇਤਰਾਂ ਵਿਚ ਉਨ੍ਹਾਂ ਦੀ ਉਸਾਰੂ ਰੁਚੀ ਤੇ ਚੇਤੰਨ ਜਨਤਾਂ ਦਾ ਸਬੂਤ ਹੈ। ਇਸ ਤੋਂ ਬਿਨਾਂ ਉਨ੍ਹਾਂ ਦੀਆਂ ਲਿਖਤਾਂ ਦੀ ਵੀ ਵਿੱਦਿਆ ਤੇ ਸਾਹਿਤ ਦੇ ਖੇਤਰ ਵਿਚ ਆਪਣੀ ਵਖਰੀ ਤੇ ਵਿਸ਼ੇਸ਼ ਥਾਂ ਹੈ। ਉਨ੍ਹਾਂ ਦੇ, ਚਿੱਠੀਆਂ ਦੇ ਰੂਪ ਵਿਚ ਲਿਖੇ ਰਹਿਤਨਾਮੇ ਤੇ ਹੁਕਮਨਾਮੇ ਧਾਰਮਕ ਤੇ ਇਤਿਹਾਸਕ ਮਹੱਤਵ ਤੋਂ ਛੁਟ ਪੰਜਾਬੀ ਵਾਰਤਕ ਸਾਹਿਤ ਦੇ ਇਤਿਹਾਸ ਵਿਚ ਵਡਮੁੱਲੇ ਮਹੱਤਵ ਦੇ ਅਧਿਕਾਰੀ ਸਨ। ਇਨ੍ਹਾਂ ਵਿਚ ਮਿਲਦੀ ਵਾਰਤਕ-ਵੰਨਗੀ ਪੰਜਾਬੀ ਵਾਰਤਕ ਵਿਕਾਸ ਦੇ ਉੱਘੇ ਪੜਾਅ ਦੀ ਹੀ ਸੂਚਕ ਨਹੀਂ, ਸਾਹਿਤਕ ਗਦ ਦੇ ਓਲੇਖ ਯੋਗ ਗੁਣਾਂ ਦੀ ਵੀ ਲਖਾਇਕ ਹੈ। ਇਕ ਵਿਦਵਾਨ ਦੇ ਮਤ ਅਨੁਸਾਰ, "ਇਹ ਅਰਦਾਸਾਂ (ਹੁਕਮਨਾਮੇ) ਜਿਥੇ ਬਾਬਾ ਰਾਮ ਸਿੰਘ ਦੇ ਵਿਚਾਰਾਂ ਤੇ ਸਿਖਿਆ ਦਾ ਸਹੀ ਨਕਸ਼ਾ ਹਨ ਉਥੇ ਇਹ ਉੱਨ੍ਹੀਵੀਂ ਸਦੀ ਦੀ ਵਾਰਤਕ ਲਿਖਤ ਦਾ ਵੀ ਇਕ ਬੜਾ ਵਧੀਆ ਨਮੂਨਾ ਹਨ। ਲਿਖਤ ਦੀ ਇਸ ਪ੍ਰਕਾਰ ਦੀ ਰਵਾਨੀ, ਸਰਲਤਾ, ਜ਼ੋਰ ਤੇ ਸਪੱਸ਼ਟਤਾ ਹੋਰ ਕਿਧਰੇ ਬਹੁਤ ਘੱਟ ਮਿਲਦੀ ਹੈ। ਇਸ ਲਈ ਇਹ ਲਿਖਤਾਂ ਜ਼ਿਥੇ ਇਤਿਹਾਸਕ ਤੇ ਧਾਰਮਕ ਪਹਿਲੂਆਂ ਤੋਂ ਖਾਸ ਵਿਸ਼ੇਸ਼ਤਾ ਵਾਲੀਆਂ ਹਨ ਉਥੇ ਸਾਹਿਤਕ ਮੈਦਾਨ ਵਿਚ ਵੀ ਇਨ੍ਹਾਂ ਦੀ ਬੜੀ ਮਹੱਤਾ ਹੈ" ਨਮੂਨੇ ਵਜੋਂ ਓਨ੍ਹਾਂ ਦੇ ਇਕ ਪ੍ਰਸਿਧ ਰਹਿਤਨਾਮੇ ਦੀਆਂ ਕੁਝ ਪੰਗਤੀਆ ਪੇਸ਼ ਹਨ :

"੧ਓ ਸਤਿਗੁਰ ਪ੍ਰਸਾਦਿ ॥

ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖ਼ਾਲਸਾ ਜੀ ਭੈਣੀ ਦਾ ਸੰਬੂਹ ਖ਼ਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਹੋਰ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ, ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ, ਦੋ ਵਾਰੀ ਗੜਵਾ ਮਾਂਜਨਾ ਮਦਾਨ ਬਸਤ੍ਰ ਲਾਹਿ ਕੇ ਜਾਣਾ, ਦਾਤਨ ਕਰਨੀ, ਫੇਰ ਇਸ਼ਨਾਨ ਕਰਨਾ ਬਾਣੀ ਪੜਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਨੇ ਜਪੁ ਜਾਪੁ ਦੂਹਾਂ ਦੇ ਹਜ਼ਾਰੇ ਕੰਠ ਕਰਨੇ ਰਹਿਰਾਸ ਆਰਤੀ ਸੋਹਿਲਾ ਏਤਨੀ ਤਾਂ ਜਰੂਰੀ ਹੀ ਕੰਠ ਕਰਨੀ ਅਰ ਸੀਲ ਸੰਤੋਖ ਸਭ ਨੇ ਰਖਣਾ ਭਜਨ ਅਠੇ ਪਹਰ ਕਰਨਾ ਗੁਰੂ ਸੱਚੇ ਦਾ ਹੋਰ ਪਰਾਈ ਧੀ ਭੈਣ ਆਪਣੀ ਜਾਣਣੀ ਪਰਾਇਆ ਹਕੁ ਤਾਂ ਗੁਰੂ ਜੀ ਨੇ ਅੱਗੇ ਹੀ ਲਿਖ ਛਡਿਆ ਹੈ ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥"

ਹੁਕਮਨਾਮਿਆਂ ਦੀ ਸ਼ੈਲੀ ਦੀ ਵਾਰਤਕ ਦਾ ਅਜਿਹਾ ਨਿਖਰਿਆ ਹੋਇਆ ਸਾਹਿਤਕ ਰੂਪ ਪੰਜਾਬੀ ਵਾਰਤਕ ਦੇ ਸਮੁੱਚੇ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦਾ । ਦੂਜੇ ਕਈ ਸਮਕਾਲੀ ਤੇ ਪੂਰਬਕਾਲੀ ਰਹਿਤਨਾਮਿਆ ਜਾਂ ਹੁਕਮਨਾਮਿਆਂ ਦੀ ਵਾਰਤਕ ਨਾਲ ਤੁਲਨਾ ਕੀਤਿਆਂ ਇਹ ਗੱਲ ਪੂਰੀ ਤਰ੍ਹਾਂ ਪੁਸ਼ਟ ਤੇ ਸਪੱਸ਼ਟ ਹੋ ਜਾਂਦੀ ਹੈ। ਨਮੂਨੇ ਵਜੋਂ ਸ੍ਰੀ ਗੁਰੂ ਹਰ ਗੋਬਿੰਦ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਵਿਚੋਂ ਕੁਝ ਕੁ ਸਤਰਾਂ ਤੁਲਨਾ ਲਈ ਪ੍ਰਸਤੁਤ ਹਨ :

"ਭਾਈ ਜਾਪੂ ਭਾਈ ਗੁਰਦਾਸ ਭਾਈ ਮੁਹਿਰ ਭਾਈ ਦਿਆਲ ਗੁਰੂ ਗੁਰੂ ਜਪਣਾ ॥ ਜਨਮ ਸਵਰੇ ਸੰਗਤ ਕੀ ਕਾਮਨਾ ਪੂਰੀ ਹੋਰ ॥ ਸੰਗਤ ਦਾ ਰੁਜਗਾਰ ਹੋਗ ॥ ਸੰਗਤ ਦਾ ਕਾਰਜ ਹੋਗ ॥ ਗੁਰੂ ਦੀ ਆਗਿਆ ਹੋਇ ਕੀਰਤਨ ਕਰਣਾ ॥ ਭਲੀ ਜੁਗਤਿ ਰਹਿਣਾ ॥ ਮਾਸ ਮੱਛੀ ਦੇ ਨੇੜੇ ਨਾਹਿ ਆਵਣਾ ॥ ਪੂਰਬ ਕੀ ਸੰਗਤ ਗੁਰੂ ਕਾ ਖ਼ਾਲਸਾ ਹੋਇ। ਓਪਰੰਤ ਗੁਰੂ ਦੀ ਆਗਿਆ ਹੋਇ...... ਰੁਪਏ ਸਤ ਸਾਇ ਦੀ ਹੁੰਡੀ ਕਰ ਦੇਵਣੀ । ਪੰਦਰਾਂ ਜੋੜੇ ਮੈਨੂੰ ਸਵਾਇ ਭੇਜਣੇ। ਪੰਦਰਾ ਬਾਬੇ ਜੀਓ ਨੂੰ ਸਵਾਇ ਭੇਜਣੇ ॥ ਕੁ ਕੁ ਖਰੇ ਭਲੇ ਬਹੁਤ ਦਮ ਪਕੜਦੇ ਹੈਨ ॥ ਓਹ ਭੀ ਲੈ ਕੇ ਵੇਜਣੇ ।।" (ਹੁਕਮਨਾਮਾ ਸ੍ਰੀ ਗੁਰੂ ਹਰ ਗੋਬਿੰਦ ਜੀ)

"ਸ੍ਰੀਗੁਰੂ ਜੀਓ ਦੀ ਆਗਿਆ ਹੈ ਸਰਬਤ ਸੰਗਤਿ ਪਟਣ ਫਰੀਦ ਕੀ ਗੁਰੂ ਰਖੇਗਾ। ਸੰਗਤਿ ਗੁਰੂ ਗੁਰੂ ਜਪਣਾ ॥ ਜਮਨ ਸਉਰੇਗਾ ॥ ਸਰਬਤਿ ਸੰਗਤਿ ਮੇਰਾ ਖ਼ਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਵੇ ਸੋ ਕਿਸੇ ਮਸੰਦ ਨੋ ਨਾਹੀਂ ਦੇਵਣਾ ਆਪਣੇ ਪਾਸਿ ਰਖਣਾ......ਇਕ ਤੋਲਾ ਸੋਨਾ ਫ਼ਰਮਾਇਸ਼ ਲਿਖਿਆ ਹੈ ਸੰਗਤਿ ਹੁੰਡੀ ਕਰਾਇ ਕੈ ਭੇਜਣਾ ॥ ਮੇਰੀ ਖ਼ੁਸ਼ੀ ਹੈ ਜੋ ਸਿੱਖ ਫ਼ਰਮਾਇਸ਼ ਦੇਗੁ ਸੋ ਨਿਹਾਲ ਹੋਗੁ ॥"

(ਹੁਕਮਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਸਾਹਿਤ ਇਤਿਹਾਸ ਵਿਚ ਇਨ੍ਹਾ ਹੁਕਮਨਾਮਿਆਂ ਬਾਰੇ ਪ੍ਰਿ: ਸ. ਸ. ਅਮੋਲ ਤੇ ਡਾ: ਪਿਆਰ ਸਿੰਘ ਆਪਣੀ ਸਾਂਝੀ ਰਾਏ ਦਿੰਦਿਆਂ ਲਿਖਦੇ ਹਨ ',ਪੰਜਾਬੀ ਗੱਦ ਦੇ ਭੇਦਾਂ ਵਿਚੋਂ ਇਕ ਭੇਦ ਹੁਕਮਨਾਮੇ ਵੀ ਮੰਨੇ ਗਏ ਹਨ. ਪਰ ਇਨ੍ਹਾਂ ਦੀ ਸਾਹਿਤਕ ਮਹੱਤਾ ਕੋਈ ਵਿਸ਼ੇਸ਼ ਨਹੀਂ ਹੈ ਇਹ ਦਰਅਸਲ ਚਿੱਠੀਆਂ ਹਨ ਜੋ ਸਮੇਂ ਸਮੇਂ ਸਿੱਖ ਗੁਰੂ ਵਿਅਕਤੀਆਂ ਵਲੋਂ ਸਿੱਖ ਸੰਗਤਾਂ ਨੂੰ ਲਿਖਿਆਂ ਗਈਆਂ । ਬੋਲੀ ਇਨ੍ਹਾਂ ਹੁਕਮ-ਨਾਮਿਆਂ ਦੀ ਬੜੀ ਮਿਲਗੋਭਾ, ਹਿੰਦੀ ਰਲੀ ਪੰਜਾਬੀ ਹੈ।" ਪਰੰਤੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰਹਿਤਨਾਮੇ 'ਚੋਂ ਉਤਾਰੀਆਂ ਗਈਆਂ ਉਪਰੋਕਤ ਸਤਰਾਂ ਦੇ ਅਧਿਅਨ ਤੋਂ ਸਪੱਸ਼ਟ ਹੁੰਦਾ ਹੈ ਕਿ ਉਨ੍ਹਾਂ ਦੀਆਂ ਅਜਿਹੀਆਂ ਵਾਰਤਕ ਲਿਖਤਾਂ ਸਾਹਿਤਕ ਵਾਰਤਕ ਦੇ ਵਧੀਆ ਗੁਣਾਂ ਦੀਆਂ ਧਾਰਨੀ ਹਨ। 'ਅਨਾਟਮੀ ਆਫ਼ ਪਰੋਜ਼' ਦੇ ਲੇਖਕ ਪੱਛਮੀ ਵਿਦਵਾਨ ਬੋਲਟਨ ਦੇ ਮਤ ਅਨੁਸਾਰ ਵਾਰਤਕ ਰਚਨਾ ਦਾ ਸਰਬੋਤਮ ਗੁਣ ਸਪੱਸ਼ਟਤਾ ਹੈ। ਅਤੇ ਇਹ ਗੁਣ ਸਤਿਗੁਰਾਂ ਦੀਆਂ ਸਮਸਤ ਵਾਰਤਕ ਕਿਰਤਾਂ (ਰਹਿਤਨਾਮਿਆਂ, ਹੁਕਮਨਾਮਿਆਂ) ਦਾ ਕੇਂਦਰੀ ਗੁਣ ਕਿਹਾ ਜਾ ਸਕਦਾ ਹੈ। ਇਹ ਸਪੱਸ਼ਟਤਾ ਵਿਚਾਰ ਵਿਚ ਵੀ ਵਰਤਮਾਨ ਹੈ ਤੇ ਸ਼ਬਦ ਪ੍ਰਯੋਗ ਵਿਚ ਵੀ। ਇਨ੍ਹਾਂ ਹੁਕਮਨਾਮਿਆਂ ਵਿਚ, ਚਿੱਠੀਆਂ ਦੇ ਰੂਪ ਵਿਚ ਹੋਣ ਕਰ ਕੇ ਬੋਲਚਾਲ ਦੀ ਭਾਸ਼ਾ ਦਾ ਮੂਲ ਤੱਤ 'ਲਿਸ਼ਕ' (Radiance) ਇਨ੍ਹਾਂ ਵਿਚ ਮੌਜੂਦ ਹੈ। ਦਰਅਸਲ ਪੰਜਾਬੀ ਭਾਸ਼ਾ ਦੀ ਸ਼ਕਤੀ ਇਸ ਦੇ ਲੋਕਾਂ ਦੀ ਬੋਲਚਾਲ ਦੀ ਭਾਸ਼ਾ ਦੇ ਨੇੜੇ ਰਹਿਣ ਵਿਚ ਦੱਸੀ ਜਾਂਦੀ ਹੈ ਤੇ ਇਸ ਦ੍ਰਿਸ਼ਟੀ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਹੁਕਮਨਾਮੇ ਪੰਜਾਬੀ ਵਾਰਤਕ ਦੀ ਪ੍ਰਭਾਵਸ਼ੀਲਤਾ ਨੂੰ ਵਧਾਉਣ ਵਾਲੇ ਮੰਨੇ ਜਾਂਦੇ ਹਨ । ਸੰਖੇਪ ਵਿਚ ਇਨ੍ਹਾਂ ਵਿਚਲੀ ਵਾਰਤਕ ਦੇ ਪ੍ਰਮੁਖ ਸ਼ੈਲੀਗਤ ਗੁਣ ਇਸ ਪ੍ਰਕਾਰ ਹਨ :

(i) ਨਿੱਘ
(ii) ਰਵਾਨੀ
(iii) ਸਰਲਤਾ
(iv) ਸਪੱਸ਼ਟਤਾ
(v) ਬੋਲਚਾਲ ਦਾ ਮੁਹਾਵਰਾ

ਚਿੱਠੀਆਂ ਦੇ ਰੂਪ ਵਿਚ ਲਿਖੇ ਹੋਣ ਅਤੇ ਬੋਲਚਾਲ ਵਿਚ ਜ਼ਿਆਦਾ ਆਤਮਗਤ (Subjective) ਹੋਣ ਸਦਕਾ ਹੁਕਮਨਾਮਿਆਂ ਵਿਚ ਕਿਤੇ ਕਿਤੇ ਕਈ ਵਾਕ ਅਧੂਰੇ ਵੀ ਰਹਿ ਗਏ ਹਨ । ਪਰ ਇਨ੍ਹਾਂ ਵਿਚਲੀ ਵਾਰਤਕ ਪੰਜਾਬੀ ਵਾਰਤਕ ਦੇ ਪੁਰਾਤਨਤਾ ਤੋਂ ਆਧੁਨਿਕਤਾ ਵਲ ਵਧਦੇ ਕਦਮਾਂ ਦੀ ਪਰਿਚਾਇਕ ਹੈ ਪੁਰਾਣੀ ਵਾਰਤਕ ਦੀ ਉੱਘੀ ਵਿਸ਼ੇਸ਼ਤਾ ਸੰਸ਼ਲਿਸ਼ਟਤਾ (Syntheticalitv) ਇਸ ਵਿਚ ਬਹੁਤ ਘਟ ਗਈ ਹੈ ਅਤੇ ਆਧੁਨਿਕ ਵਾਰਤਕ ਦਾ ਪ੍ਰਮੁਖ ਗੁਣ-ਲੱਛਣ ਵਿਸ਼ਲਿਸ਼ਟਤਾ (Analiticality) ਕਾਫ਼ੀ ਹਦ ਤੀਕ ਪ੍ਰਵੇਸ਼ ਪਾ ਗਿਆ ਹੈ। ਬੇਸ਼ਕ 'ਅਰ' 'ਏਤਨੀ' ਆਦਿ ਸ਼ਬਦਾਂ ਤੋਂ ਪੁਰਾਤਨਤਾ ਦੀ ਝਲਕ ਵੀ ਮਿਲ ਜਾਂਦੀ ਹੈ।

ਇਸ ਤਰ੍ਹਾਂ ਇਸ ਸਮਸਤ ਵਿਵੇਚਨ ਤੋਂ ਸਪੱਸ਼ਟ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਤੇ ਰਹਿਤ-ਨਾਮਿਆਂ ਦਾ ਕੇਵਲ ਧਾਰਮਕ ਤੇ ਇਤਿਹਾਸਕ ਮਹੱਤਵ ਹੀ ਨਹੀਂ ਸਾਹਿਤਕ ਤੇ ਭਾਸ਼ਾਈ ਮਹੱਤਵ ਵੀ ਹੈ।

×

# ਪੰਡਤ ਦੇਬੀ ਪ੍ਰਸ਼ਾਦ ਦੇ ਨਾਮਧਾਰੀ ਜਗਤ ਬਾਰੇ ਵਿਚਾਰ

**—ਦੇਵਿੰਦਰ ਗਿਲ**

ਪੰਡਤ ਦੇਬੀ ਪ੍ਰਸ਼ਾਦ, ਸਤਿਗੁਰੂ ਰਾਮ ਸਿੰਘ ਜੀ ਦਾ ਸਮਕਾਲੀ ਲਿਖਾਰੀ ਸੀ । ਉਸਨੇ ੧੮੭੨ ਈਸਵੀ ਵਿਚ ਪੰਜਾਬ ਦੇ ਇਤਿਹਾਸ ਬਾਰੇ ਉਰਦੂ ਭਾਸ਼ਾ ਵਿਚ ਇਕ ਗ੍ਰੰਥ ਦੀ ਰਚਨਾ ਕੀਤੀ ਅਤੇ ਉਸਦਾ ਨਾਮ "ਗੁਲਸ਼ਨੇ ਪੰਜਾਬ" ਰਖਿਆ । ਉਸ ਗਰੰਥ ਵਿਚ ਦੇਬੀ ਪ੍ਰਸ਼ਾਦ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ੧੮੭੨ ਈਸਵੀ ਤਕ ਸਮੇਂ ਦਾ ਇਤਿਹਾਸ ਬੜੀ ਸੁਘੜਤਾ ਤੇ ਸਿਆਣਪ ਨਾਲ ਵਰਣਨ ਕੀਤਾ ਹੈ । ਇਸ ਪੁਸਤਕ ਨੂੰ ਪੰਜਾਬੀ ਭਾਸ਼ਾ ਦੇ ਰੂਪ ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਛਪਵਾਇਆ ਹੈ । ਇਸ ਪੁਸਤਕ ਵਿਚ ਲਿਖਾਰੀ ਨੇ ਨਾਮਧਾਰੀ ਜਗਤ ਬਾਰੇ ਬੜੇ ਭਾਵ ਪੂਰਤ ਅਤੇ ਨਿਰਪਖਤਾ ਭਰੇ ਵਿਚਾਰ ਪ੍ਰਗਟ ਕੀਤੇ ਹਨ ।

ਪੁਸਤਕ "ਗੁਲਸ਼ਨੇ ਪੰਜਾਬ" ਦਾ ਲਿਖਾਰੀ ਪੰਡਤ ਦੇਬੀ ਪ੍ਰਸ਼ਾਦ ਕੌਣ ਸੀ ? ਇਸ ਬਾਰੇ ਅਜੇ ਤਕ ਕੁਝ ਪਤਾ ਨਹੀਂ ਲਗਿਆ ਪਰ ਡਾਕਟਰ ਫੌਜਾ ਸਿੰਘ ਜੀ ਦਾ ਖਿਆਲ ਹੈ ਕਿ ਉਹ ਯੂ. ਪੀ. ਦਾ ਬ੍ਰਾਹਮਣ ਸੀ । ਉਹ ਉਰਦੂ, ਫਾਰਸੀ ਅਤੇ ਅੰਗਰੇਜ਼ੀ ਭਾਸ਼ਾਵਾਂ ਦਾ ਚੋਖਾ ਗਿਆਨ ਰਖਦਾ ਸੀ । ਜੋ ਜਾਣਕਾਰੀ ਇਸ ਪੁਸਤਕ ਵਿਚ ਉਸਨੇ ਪੰਜਾਬ ਦੇ ਇਤਿਹਾਸ ਬਾਰੇ ਅੰਕਿਤ ਕੀਤੀ ਹੈ, ਉਹ ਹੋਰ ਪੁਸਤਕਾਂ ਵਿਚੋਂ ਮੁਹਈਆ ਨਹੀ ਹੁੰਦੀ । ਉਹ ਹਰ ਘਟਨਾ ਦੇ ਸੰਨ, ਸੰਮਤ ਅਤੇ ਬਿਆਨ ਦੀ ਬਾਰੀਕੀ ਨੂੰ ਸਹੀ ਤੇ ਪੂਰਨ ਵਿਸ਼ਵਾਸ਼ ਨਾਲ ਲਿਖਦਾ ਹੈ । ਇਹ ਪੁਸਤਕ ਪਹਿਲੀ ਵਾਰ ਉਸਨੇ ੧੮੫੦ ਈਸਵੀ ਨੂੰ ਬਰੇਲੀ ਦੇ ਇਕ ਛਾਪੇਖਾਨੇ ਵਿਚ ਛਪਵਾਈ । ਉਸ ਸਮੇਂ ਲਿਖਾਰੀ ਬਰੇਲੀ ਕਾਲਜ ਵਿਚ ਪੜ੍ਹਦਾ ਸੀ । ਇਸ ਪੁਸਤਕ ਦੇ ਪਹਿਲੇ ਐਡੀਸ਼ਨ ਦੀਆਂ ਸਾਰੀਆਂ ਕਾਪੀਆਂ ਥੋੜੇ ਸਮੇ ਵਿਚ ਹੀ ਵਿਕ ਗਈਆਂ । ਸੋ ਉਸਨੇ ਦੂਜੀ ਵਾਰ ਇਹ ਪੁਸਤਕ ੧੮ ੨ ਈਸਵੀ ਵਿਚ ਕੁਝ ਸੋਧਾਂ ਕਰਕੇ ਅਤੇ ਨਾਮਧਾਰੀਆਂ ਦਾ ਇਤਿਹਾਸ ਲਿਖਕੇ ਲਖਨਊ ਦੇ ਨਵਲ ਕਿਸ਼ੋਰ ਪ੍ਰੈਸ ਵਿਚ ਛਪਵਾਈ ।

ਇਸ ਪੁਸਤਕ ਵਿਚ ਦੋ ਜਗ੍ਹਾ ਨਾਮਧਾਰੀ ਜਗਤ ਬਾਰੇ ਜਾਣਕਾਰੀ ਦਿਤੀ ਹੈ ਅਤੇ ਮੈਂ ਦੋਹਾਂ ਜਗ੍ਹਾਂ ਤੋਂ ਇਹ ਜਾਣਕਾਰੀ ਅਗੇ ਅੰਕਿਤ ਕਰ ਰਿਹਾ ਹਾਂ ਅਤੇ ਇਸਦੀ ਤਰਤੀਬ ਮੈਂ ਦਿਤੀ ਹੈ ਅਤੇ ਪੰਨਿਆਂ ਦੇ ਨੰਬਰ ਦਿਤੇ ਗਏ ਹਨ । ਇਸ ਵਿਚ ਮੈਂ ਜਿਥੇ ਉਕਾਈ ਸਮਝੀ, ਬਰੈਕਟਾਂ ਵਿਚ ਸ਼ਬਦ ਅੰਕਿਤ ਕਰਕੇ ਸੋਧਾਈ ਕਰ ਦਿਤੀ ਹੈ ।

### "ਸਿਖਾਂ ਦਾ ਕੂਕਾ ਨਾਂ ਦਾ ਨਵਾਂ ਫਿਰਕਾ"

(ਪੰਨਾ ੨੨੨) ਇਸ ਫਿਰਕੇ ਦੀ ਬੁਨਿਆਦ ੧੮੪੭ ਵਿਚ ਪਈ । ਹਜ਼ਰੋ ਜਿਲਾ ਰਾਵਲਪਿੰਡੀ ਦਾ (ਸਤਿਗੁਰੂ) ਬਾਲਕ ਸਿੰਘ ਨਾਮੀ ਇਕ ਆਦਮੀ ਇਸਦਾ ਬਾਨੀ ਸੀ । ਉਸਨੇ ਬਹੁਤ ਸਾਰੇ ਮੁਰੀਦ ਬਣਾ ਲਏ ਅਤੇ ੧੮੬੩ ਵਿਚ ਸਵਰਗਵਾਸ ਹੋ ਗਿਆ । ਇਸ ਫ਼ਿਰਕੇ ਦੇ ਲੋਕਾਂ ਦੀ ਇਛਾ ਅਨੁਸਾਰ ਜਿਲਾ ਲੁਧਿਆਣਾ ਦੇ ਪਿੰਡ ਭੈਣੀ ਦਾ (ਸਤਿਗੁਰੂ) ਰਾਮ ਸਿੰਘ ਤਰਖਾਣ ਜਾਤੀ ਦਾ ਇਕ ਆਦਮੀ ਉਸਦਾ ਉਤਰ ਅਧਿਕਾਰੀ ਬਣਿਆ । ਉਸਦੇ ਗੱਦੀ ਤੇ ਬੈਠਣ ਨਾਲ ਇਸ ਫਿਰਕੇ ਦੀ ਬੜੀ ਉਨਤੀ ਹੋਈ । ਉਨ੍ਹਾਂ ਦੇ ਅਸੂਲਾਂ ਅਨੁਸਾਰ ਇਸ ਫਿਰਕੇ ਵਿਚ ਹਿੰਦੂ ਤੇ ਮੁਸਲਮਾਨ ਦੋਵੇਂ ਹੀ ਸ਼ਾਮਿਲ ਹੋ ਸਕਦੇ ਹਨ । ਪਰ ਇਸ ਫਿਰਕੇ ਵਿਚ ਜ਼ਿਆਦਾਤਰ ਨੀਵੀਆਂ ਜਾਤੀਆਂ ਦੇ ਲੋਕ, ਜਿਵੇ ਕਿ ਤਰਖਾਣ, ਲੁਹਾਰ ਅਤੇ ਕੰਮੀ ਲੋਕ ਅਤੇ ਜੱਟ ਹੀ ਸ਼ਾਮਿਲ ਹਨ । ਇਸ ਫਿਰਕੇ ਦਾ ਪਹਿਰਾਵਾ ਇਹ ਹੈ ਕਿ ਉਹ ਇਕ ਉਨੀ ਸਿਹਰਾ (ਮਾਲਾ) ਅਤੇ ਬਿਨਾਂ ਵਲ ਪਗੜੀ ਬੰਨਦੇ ਹਨ । ਹੱਥ ਵਿਚ ਸੋਟੀ ਰਖਦੇ ਹਨ ਪਰ ਇਕ ਛੁਰੀ ਅਤੇ ਇਕ ਛੋਟਾ ਜਿਹਾ ਬਸੂਲਾ (ਸੇਲਾ) ਆਪਣੇ ਪਾਸ ਰਖਣਾ ਹਰ ਆਦਮੀ ਲਈ ਜਰੂਰੀ ਹੈ । (ਗੁਰੂ) ਰਾਮ ਸਿੰਘ ਦੇ ਅਸੂਲ ਅਤੇ ਬਚਨ ਨਾਨਕ ਸ਼ਾਹ (ਗੁਰੂ ਨਾਨਕ ਦੇਵ ਜੀ) ਵਰਗੇ ਹਨ । ਉਹ ਇਕ ਰੱਬ ਨੂੰ ਮੰਨਦਾ ਹੈ, ਕੌਮਾਂ ਵਿਚ ਭਿੰਨ ਭੇਦ, ਉਸਦੇ ਬਚਨਾਂ ਅਨੁਸਾਰ ਇਕ ਫਜ਼ੂਲ ਜਿਹੀ ਚੀਜ਼ ਹੈ ਅਤੇ ਬੁਤ ਪੂਜਾ ਬਿਲਕੁਲ ਬਕਵਾਸ ਹੈ । ਉਸਦੇ ਅਸੂਲਾਂ ਅਨੁਸਾਰ ਸੰਤੋਖ, ਸ਼ਰਮ ਅਤੇ ਰਬ ਦਾ ਸਹਾਰਾ ਮਹਾਨ ਗਲਾਂ ਹਨ । ਉਹ ਝੂਠ ਬੋਲਣ, ਚੋਰੀ ਕਰਨ ਅਤੇ ਇਸਤਰੀਆਂ ਨਾਲ ਵਿਭਚਾਰ ਕਰਨ ਨੂੰ ਬੁਰਾ ਸਮਝਦੇ ਅਤੇ ਜੋ ਕੋਈ ਅਜਿਹਾ ਕੰਮ ਕਰਦਾ ਹੈ, ਉਸ ਨੂੰ ਫਿਰਕੇ ਵਿਚੋਂ ਕੱਢ ਦੇਣਾ ਉਚਿਤ ਸਮਝਦੇ ਹਨ । ਇਨ੍ਹਾਂ ਦੇ ਫਿਰਕੇ ਵਿਚ ਧੀਆਂ ਨੂੰ ਵਿਆਹ ਦੇ ਮੰਤਵ ਲਈ ਵੇਚਣਾ, ਜਿਵੇਂ ਕਿ ਆਮ ਜੱਟ ਕੌਮਾਂ ਵਿਚ ਹੁੰਦਾ ਹੈ, ਅਤੇ ਸ਼ਰਾਬ ਤੇ ਹੁੱਕਾ ਪੀਣਾ ਵਰਜਤ ਹਨ । ਉਸਦਾ ਕਹਿਣਾ ਹੈ ਕਿ ਮਨੁਖ ਮਿਹਨਤ ਕਰਨ ਲਈ ਬਣਾਇਆ ਗਿਆ ਹੈ, ਇਸ ਲਈ ਬ੍ਰਾਹਮਣ, ਸੋਢੀ ਅਤੇ ਬੇਦੀ ਜੋ ਦਾਨ ਤੇ ਗੁਜਾਰਾ ਕਰਦੇ ਹਨ, ਧੋਖੇਬਾਜ਼ ਹਨ । ਉਸਦੇ ਬਚਨਾਂ ਦਾ ਵੇਰਵਾ ਉਸ ਇਸ਼ਤਿਹਾਰ (ਰਹਿਤਨਾਮਾ) ਤੋਂ ਪਤਾ ਲਗੇਗਾ ਜੋ ਉਸ ਨੇ ੧੮੬੬ ਵਿਚ ਆਪਣੇ ਮੁਰੀਦਾਂ ਵਿਚਕਾਰ ਵੰਡਿਆ ਸੀ । ਉਹ ਗੱਲ ਇਸ ਪ੍ਰਕਾਰ ਹੈ ਕਿ ਨੇਕੀ ਅਤੇ ਪਵਿਤਰ ਜੀਵਨ ਬਤੀਤ ਕਰੋ ਅਤੇ ਅੱਠੇ ਪਹਿਰ ਰੱਬ ਨੂੰ ਚੇਤੇ ਕਰੋ । ਦੂਜਿਆਂ ਦੀਆਂ ਧੀਆਂ, ਭੈਣਾਂ ਨੂੰ ਆਪਣੀਆਂ ਧੀਆਂ, ਭੈਣਾਂ ਸਮਝੋ । ਕਿਸੇ ਨੂੰ ਦੂਜੇ ਦੀ ਨਿੰਦਿਆ ਨਾ ਕਰਨ ਦਿਓ, ਸ਼ਾਂਤੀ ਨਾਲ ਰਹੋ ।

ਜੋ ਦੂਜਾ ਆਦਮੀ ਭੈੜੇ ਸ਼ਬਦ ਆਖੇ ਤਾਂ ਉਸਨੂੰ ਠੀਕ ਤਰ੍ਹਾਂ ਬੋਲਣ ਲਈ ਕਵ੍ਹੋ। ਜੇ ਕੋਈ ਤੁਹਾਨੂੰ ਮਾਰੇ ਤਾਂ ਵੀ ਬਰਦਾਸ਼ਤ ਕਰ ਜਾਵੋ, ਕਿਉਂ ਕਿ ਰੱਬ ਤੁਹਾਡਾ ਸਹਾਈ ਹੈ। ਆਪਣੇ ਚੰਗੇ ਕੰਮਾਂ ਨੂੰ ਸਦਾ ਲੁਕਾ ਕੇ ਰਖੋ। ਕੋਈ ਆਦਮੀ ਵਿਭਚਾਰ ਜਾਂ ਚੋਰੀ ਕਰਦਾ ਹੈ ਤਾਂ ਉਸਨੂੰ ਆਪਣੇ ਵਿਚ ਸ਼ਾਮਿਲ ਨਾ ਕਰੋ। ਆਪਣੀ ਧੀਆਂ ਜਾ ਭੈਣਾਂ ਦੀ ਸ਼ਾਦੀ ਵਿਚ ਰੁਪਿਆ ਨਾ ਲਵੋ। ਹਰ ਵੇਲੇ ਰੱਬ ਨੂੰ ਯਾਦ ਰਖੋ। ਨਾ ਮਾਸ ਖਾਓ, ਨਾ ਸ਼ਰਾਬ ਪੀਓ। ਆਪਣੇ ਦਿਲ ਵਿਚ ਰੱਬ ਦਾ ਡਰ ਰਖੋ। ਇਹ ਕੌਮ ਅਮਨ ਚਾਹੁੰਦੀ ਹੈ ਭਾਵੇਂ ਇਹ ਗੱਲ ਵਖਰੀ ਹੈ ਕਿ ਇਸ ਕੌਮ ਦੇ ਕਈ ਆਦਮੀਆਂ ਨੇ ਕਈ ਵਾਰ ਲੋਕਾਂ ਦੇ ਹੁੱਕੇ ਭੰਨ ਸੁਟੇ, ਅਤੇ ਹੋਰ ਚੀਜ਼ਾਂ ਇਸ ਕਾਰਣ ਤੋੜ ਦਿਤੀਆਂ ਕਿ ਉਹ ਉਨ੍ਹਾਂ ਨੂੰ ਵੀ ਮੂਰਤੀ ਪੂਜਾ ਸਮਝਦੇ ਸਨ। ਸਰਕਾਰ ਨੂੰ ਇਹ ਸ਼ੱਕ ਪੈਦਾ ਹੋ ਗਿਆ ਸੀ ਕਿ ਇਹ ਲੋਕ ਮਿਲਕੇ ਕੋਈ ਫਸਾਦ ਵੀ ਕਰ ਸਕਦੇ ਹਨ। ਇਸ ਲਈ ਚਾਰ ਸਾਲ ਤਕ ਗੁਰੂ ਰਾਮ ਸਿੰਘ ਦੀ ਨਿਗਰਾਨੀ ਕੀਤੀ ਜਾਂਦੀ ਰਹੀ। ਅੰਤ ਵਿਚ ਉਸਦੀ ਨੇਕ ਚਲਨੀ ਸੰਬੰਧੀ ਤਸੱਲੀ ਹੋ ਗਈ। ਪਰ ਇਨ੍ਹਾਂ ਲੋਕਾਂ ਬਾਰੇ ਸਰਕਾਰ ਦੀ ਇਹ ਤਸੱਲੀ ਬਿਲਕੁਲ ਗ਼ਲਤ ਸਾਬਤ ਹੋਈ, ਕਿਉਂਕਿ ਇਤਿਹਾਸ ਦੇ ਦੂਜੇ ਭਾਗ ਨੂੰ ਪੜ੍ਹਣ ਤੇ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਕਿਸ ਤਰ੍ਹਾਂ ਇਕੱਠੇ ਹੋਕੇ ਨਵਾਬ ਮਲੇਰ ਕੋਟਲਾ ਅਤੇ ਮਹਾਰਾਜਾ ਪਟਿਆਲਾ ਦੇ ਇਲਾਕੇ ਵਿਚ ੧੮੭੨ ਦੇ ਸ਼ੁਰੂ ਵਿਚ ਫਸਾਦ ਕੀਤਾ। ਇਸ ਲਈ ਗੁਰੂ ਰਾਮ ਸਿੰਘ ਅਤੇ ਇਸ ਫਿਰਕੇ ਦੇ ਕੁਝ ਹੋਰ ਪਤਵੰਤਿਆਂ ਨੂੰ ਕੈਦ ਕਰਕੇ ਅਲਾਹਾਬਾਦ ਭੇਜਿਆ ਗਿਆ ਜਿਥੇ ਉਹ ਹੁਣ ਤਕ ਨਜ਼ਰਬੰਦ ਹਨ।

(ਪੰਨਾ ੨੧੭)............੧੪ ਜਨਵਰੀ ੧੮੭੨ ਸੋਮਵਾਰ ਦੀ ਰਾਤ ਨੂੰ ਕੂਕਾ ਕੌਮ ਦੇ ਇਕ ਸੌ ਆਦਮੀਆਂ ਨੇ ਮਾਲਵਾ (ਮਲੌਦ) ਨਾਮੀ ਥਾਂ ਤੇ ਸਰਦਾਰ ਰਾਸਤ ਸਿੰਘ ਦੇ ਇਲਾਕੇ ਉਤੇ ਹਮਲਾ ਕੀਤਾ ਅਤੇ ਉਨ੍ਹਾਂ ਪਾਸੋਂ ਹਥਿਆਰ ਮੰਗੇ। ਉਸ ਰਈਸ ਨੇ ਹਥਿਆਰ ਦੇਣ ਤੋਂ ਇਨਕਾਰ ਕਰ ਦਿਤਾ, ਤਾਂ ਉਨ੍ਹਾਂ ਨੇ ਕਰੋਪ ਵਿਚ ਆਕੇ ਹਮਲਾ ਕੀਤਾ ਅਤੇ ਸਰਦਾਰ ਰਾਸਤ ਸਿੰਘ ਦੇ ਪੁਤਰ ਸਰਦਾਰ ਮਦਨ ਸਿੰਘ (ਬਦਨ ਸਿੰਘ) ਨੂੰ ਸਖ਼ਤ ਜ਼ਖਮੀ ਕਰ ਦਿਤਾ। ਪਰ ਰਈਸ ਦੇ ਕਰਮਚਾਰੀਆਂ ਨੇ ਬੜੀ ਬਹਾਦਰੀ ਨਾਲ ਉਨਾਂ ਦਾ ਮੁਕਾਬਲਾ ਕੀਤਾ ਤੇ ਕਈ ਆਦਮੀਆਂ ਨੂੰ ਜ਼ਖਮੀ ਅਤੇ ਕਤਲ ਕਰ ਦਿਕਾ। ਇਸ ਪਾਸੇ ਵੀ ਸਰਦਾਰ ਮਦਨ ਸਿੰਘ ਤੋਂ ਇਲਾਵਾ ਕੁਝ ਹੋਰ ਆਦਮੀ ਜ਼ਖ਼ਮੀ ਹੋਏ। ਇਹ ਜੱਥਾ ਇਥੋਂ ਅਸਫਲ ਹੋਕੇ ਮਲੇਰਕੋਟਲੇ ਵਲ ਤੁਰ ਪਿਆ। ਇਥੋਂ ਰਵਾਨਾ ਹੋਣ ਤੋਂ ਪਹਿਲਾਂ ਕੂਕਾ ਕੌਮ ਦੀ ਰਵਾਨਗੀ ਦੀ ਖਬਰ ਭੇਜੀ ਜਾ ਚੁੱਕੀ ਸੀ। ਇਸ ਲਈ ਸ਼ਹਿਰ ਦੇ ਦਰਵਾਜ਼ੇ ਬੰਦ ਸੀ, ਪਰ ਉਹ ਸਿਆਣਪ ਤੋਂ ਕੰਮ ਲੈਕੇ ਗੰਦੀ ਨਾਲੀ ਦੇ ਰਸਤੇ ਜਾਕੇ ਸ਼ਹਿਰ ਦੇ ਦਰਵਾਜੇ ਤਕ ਜਾ ਪੁਜੇ ਅਤੇ ਦਰਵਾਜ਼ਾ ਖੋਲ੍ਹ ਦਿਤਾ। ਦੂਜੇ ਪਾਸਿਓਂ ਵੀ ਮੁਕਾਬਲਾ ਹੋਇਆ ਭਾਵੇਂ ਬਾਜ਼ਾਰ ਦੇ ਲੋਕਾਂ ਨੇ ਬਹੁਤ ਇੱਟ ਪੱਥਰ ਮਾਰੇ ਅਤੇ ਰਈਸ ਦੇ ਕੁਝ ਕਰਮਚਾਰੀਆਂ ਨੇ ਵੀ ਯਤਨ ਕੀਤਾ ਪਰ ਸਫਲ ਨਾ ਹੋ ਸਕੇ। ਇਸ ਤਰ੍ਹਾਂ ਮੁਕਾਬਲਾ ਕਰਨ ਨਾਲ ਦੋਹਾਂ ਪਾਸਿਆਂ ਦੇ ਕੁਝ ਆਦਮੀ ਜ਼ਖਮੀ ਹੋਏ ਅਤੇ ਕੁਝ ਮਾਰੇ ਗਏ। ਅੰਤ ਵਿਚ ਇਹ ਮਹਾਰਾਜਾ ਪਟਿਆਲੇ ਦੇ ਇਲਾਕੇ ਸ਼ੇਰ ਗੜ੍ਹ ਵਲ ਭਜ ਗਏ। ਮਿਤੀ ੧੫-੧੬ ਨੂੰ ਜਦੋਂ ਇਹ ਖਬਰ ਮਹਾਰਾਜਾ ਪਟਿਆਲਾ ਨੂੰ ਮਿਲੀ ਜੋ ਇਸ ਸਮੇਂ ਅੰਗਰੇਜ਼ੀ ਫੌਜ ਦੀ ਕਵਾਇਦ ਦੇ ਮੌਕੇ ਤੇ ਦਿਲੀ ਆਏ ਹੋਏ ਸਨ, ਤਾਂ ਉਹ ਤੁਰਤ ਹੀ ਖ਼ਲੀਫਾ ਮੁਹੰਮਦ ਹੁਸੈਨ ਨੂੰ ਨਾਲ ਲੈਕੇ ਪਟਿਆਲੇ ਵਲ ਤੁਰ ਪਏ ਅਤੇ ਜਿਸ ਸਮੇਂ ਰਾਜਪੁਰਾ ਸਟੇਸ਼ਨ ਤੇ ਪੁਜੇ ਤਾਂ ਕੌਮ ਦੇ ਨੇਤਾ ਮੰਗਲ ਸਿੰਘ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਦਿਤਾ। ਉਸ ਨੂੰ ਤੁਰਤ ਹੀ ਗ੍ਰਿਫਤਾਰ ਕਰਕੇ ਬਹਾਦਰ ਗੜ੍ਹ ਕਿਲੇ ਵਿਚ ਬੰਦ ਕੀਤਾ ਗਿਆ। ੧੬ ਜਨਵਰੀ ਨੂੰ ਪਟਿਆਲੇ ਪੁਜਦੇ ਸਾਰ ਹੀ ਮਹਾਰਾਜਾ ਸਾਹਿਬ ਨੇ ਕੁਝ ਫੌਜ ਸ਼ੇਰ ਗੜ੍ਹ ਵਲ ਭੇਜੀ ਅਤੇ ਅੰਗਰੇਜ਼ੀ ਫੌਜ ਵੀ ਫਸਾਦੀਆਂ ਨੂੰ ਸਜ਼ਾ ਦੇਣ ਲਈ ਕਈ ਥਾਵਾਂ ਤੋਂ ਚਲ ਪਈ। ਪਰ ਇਸ ਤੋਂ ਪਹਿਲਾਂ ਕਿ ਇਸ ਫੌਜ ਅਤੇ ਦੁਸ਼ਮਣਾਂ ਵਿਚਕਾਰ ਮੁਕਾਬਲਾ ਹੋਵੇ। ਮਹਾਰਾਜਾ ਸਾਹਿਬ ਦਾ ਕਰਮਚਾਰੀ ਨਿਆਜ਼ ਮੁਹੰਮਦ ਖਾਂ, ਇਹ ਖਬਰ ਸੁਣਕੇ ਕਿ ਕੂਕਾ ਕੌਮ ਸ਼ੇਰ ਗੜ੍ਹ ਦੇ ਲਾਗੇ ਬੈਠੀ ਹੈ, ਕੁਝ ਸਿਪਾਹੀਆਂ ਸਮੇਤ ਉਥੇ ਪੁਜਾ ਅਤੇ ਸਿਆਣਪ ਨਾਲ ਉਨ੍ਹਾਂ ਦੇ ਹਥਿਆਰ ਲੈ ਲਏ। ਲੋੜੀਂਦੀ ਜਾਂਚ-ਪੜਤਾਲ ਕਰਨ ਤੋਂ ਬਾਦ ੬੦ ਆਦਮੀਆਂ ਨੂੰ ਉਸੇ ਦਿਨ ਅਤੇ ਅੱਠ ਆਦਮੀਆਂ ਨੂੰ ਦੂਜੇ ਦਿਨ ਤੋਪ ਨਾਲ ਉਡਾ ਦਿਤਾ ਗਿਆ। ਬਾਕੀ ਦੋਸ਼ੀਆਂ ਦੀ ਭਾਲ ਜਾਰੀ ਹੈ। ਕੂਕਾ ਕੌਮ ਦਾ ਗੁਰੂ ਰਾਮ ਸਿੰਘ ੧੬ ਜਾਂ ੧੭ ਜਨਵਰੀ ਨੂੰ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਸਾਹਿਬ ਦੇ ਸਾਹਮਣੇ ਆਪਣੇ ਆਪ ਹਾਜ਼ਰ ਹੋ ਗਿਆ। ਉਸਨੂੰ ਉਚਿਤ ਪ੍ਰਬੰਧ ਹੇਠ, ਵਿਸ਼ੇਸ਼ ਤੋਰ ਤੇ ਕੈਦ ਕਰਕੇ ਦਸ ਸੂਬਿਆ ਅਰਥਾਤ ਉਸ ਕੌਮ ਦੇ ਦਸ ਅਫਸਰਾਂ ਸਮੇਤ ਅਲਾਹਾਬਾਦ ਦੇ ਕਿਲ੍ਹੇ ਵਿਚ ਭੇਜ ਦਿਤਾ ਗਿਆ।

ਪਿੰਡ ਜੀਆ ਨੱਥਾ
ਡਾਕਖਾਨਾ ਖੁੱਡਾ (੧੪੪੩੦੫)
ਜਿਲਾ ਹੁਸ਼ਿਆਰਪੁਰ (ਪੰਜਾਬ)

# ਟੀ. ਵੀ. ਅਤੇ ਵੀਡੀਓ ਦਾ ਨਸ਼ਾ

—ਮਨੋਰਮਾ ਦੀਵਾਨ—

ਇਹ ਕੈਸਾ ਅਫਸੋਸਨਾਕ ਇਤਫਾਕ ਹੈ ਕਿ ਪਿਛਲੇ ਹੀ ਹਫਤੇ ਤਿੰਨ ਅਜਿਹੇ ਸਰਵੇ ਪੜ੍ਹਨ ਨੂੰ ਮਿਲੇ ਜਿਨ੍ਹਾਂ ਤੋਂ ਅਨੁਭਵ ਹੋਇਆ ਕਿ ਇਕ ਜਥੇਬੰਦ ਤਰੀਕੇ ਨਾਲ ਸਾਡੇ ਬਚਿਆਂ ਅਤੇ ਨੌਜੁਆਨਾਂ ਦੇ ਦਿਮਾਗਾਂ ਨਾਲ ਭਿਆਨਕ ਖਲਵਾੜ ਕੀਤਾ ਜਾ ਰਿਹਾ ਹੈ। ਜਿਸ ਨੂੰ ਮੈਂ ਮਜਬੂਰਨ "ਸਮੂਹਕ ਬਲਾਤਕਾਰ" ਹੀ ਆਖਾਂਗੀ। ਦਿਲੀ ਦੇ ਇਕ ਫੈਸ਼ਨਏਬਲ ਪਬਲਿਕ ਸਕੂਲ ਦੇ ਉਚੇ ਵਰਗ ਦੇ ਪੜਨ ਵਾਲੇ ਬਚਿਆਂ ਦੇ ਜਦ ਟੈਸਟ ਲਏ ਗਏ ਤਾਂ ਪਤਾ ਲਗਾ ਕਿ ਪਿਛਲੇ ਤਿੰਨ ਸਾਲਾਂ ਦੇ ਮੁਕਬਲੇ ਵਿਚ ੧੦ ਤੋਂ ਲੈ ਕੇ ੧੬ ਸਾਲ ਦੇ ਬਚਿਆਂ ਦੇ ਦਿਮਾਗ ਡੱਲ ਹੋ ਗਏ ਹਨ। ਉਹਨਾਂ ਦੇ ਜਨਰਲ ਨਾਲਜ ਵਿਚ ੩੦ ਤੋਂ ੫੦ ਫੀਸਦੀ ਤਕ ਕਮੀ ਆ ਗਈ ਹੈ। ਇਹ ਤਾਂ ਸੀ ਪਹਿਲਾ ਸਰਵੇ। ਦੂਜਾ ਸਰਵੇ ਨੈਸ਼ਨਲ ਬੁਕ ਟਰੱਸਟ ਨੇ ਕਰਵਾਇਆ ਸੀ, ਇਹ ਜਾਨਣ ਲਈ ਕਿ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਅਤੇ ਇੰਦਰਾ ਗਾਂਧੀ ਓਪਨ ਯੂਨੀਵਰਸਿਟੀ ਦੇ ਬੱਚੇ ਕਿਹੋ ਜਿਹੀਆਂ ਕਿਤਾਬਾਂ ਪਸੰਦ ਕਰਦੇ ਹਨ ਅਤੇ ਕਿਸ ਕਿਸ ਵਿਸ਼ੇ ਦੀਆਂ ਕਿਤਾਬਾਂ ਵਿਕਦੀਆਂ ਹਨ। ਪਤਾ ਲਗਾ ਕਿ ਕੇਵਲ ੭ ਫੀਸਦੀ ਅਜਿਹੇ ਬੱਚੇ ਹਨ ਜੋ ਫਿਲਮੀ ਮੈਗਜ਼ੀਨਾਂ ਤੋਂ ਇਲਾਵਾ ਕਿਸੇ ਦੂਜੇ ਵਿਸ਼ੇ ਤੇ ਕਿਤਾਬਾਂ ਪੜਦੇ ਹਨ। ਤੀਜਾ ਸਰਵੇ ਵੀ ਦੂਜੇ ਵਰਗਾ ਹੈ ਜੋ ਦਿਲੀ ਦੇ ਪ੍ਰਕਾਸ਼ਕ ਅਦਾਰਿਆਂ ਨੇ ਕਰਵਾਇਆ ਸੀ ਉਸ ਅਨੁਸਾਰ ਉਚੇ ਦਰਜੇ ਦੇ ਪੜ੍ਹੇ ਲਿਖੇ ਲੋਕ ਵੀ ਜੋ ਪੁਸਤਕਾਂ ਖਰੀਦਣ ਦੇ ਯੋਗ ਹਨ ਉਹਨਾਂ ਵਿਚੋਂ ਕੇਵਲ ਤਿੰਨ ਫੀਸਦੀ ਹੀ ਕਿਤਾਬਾਂ ਖਰੀਦਦੇ ਹਨ ਤੇ ਇਸੇ ਕਾਰਨ ਪਬਲਿਸ਼ਰ ਕਿਤਾਬਾਂ ਦੇ ਮੁਲ ਬਹੁਤੇ ਰਖਦੇ ਹਨ।

ਇਹ ਤਿੰਨੇ ਸਰਵੇ ਆਪਸ ਵਿਚ ਜੁੜੇ ਹੋਏ ਹਨ। ਲੋਕ ਪੈਸਾ ਤੇ ਸ਼ੌਕ ਹੁੰਦੇ ਹੋਏ ਵੀ ਕਿਤਾਬਾਂ ਕਿਉਂ ਨਹੀਂ ਖਰੀਦਦੇ। ਬਚਿਆਂ ਅਤੇ ਜੁਆਨਾਂ ਦੇ ਦਿਮਾਗ ਡੱਲ ਕਿਉਂ ਹੋ ਰਹੇ ਹਨ ? ਤਕਰੀਬਨ ਸਭ ਬਚਿਆਂ ਦੀ ਅਖਾਂ ਦੀ ਨਜ਼ਰ ਕਮਜ਼ੋਰ ਹੋ ਰਹੀ ਹੈ। ਕਿਉਂ ? ਕਿਉਂਕਿ ਕੰਮ ਕਾਜ ਅਤੇ ਪੜਾਈ ਤੋਂ ਬਾਅਦ ਜੋ ਸਮਾਂ ਖਾਲੀ ਮਿਲਦਾ ਹੈ, ਉਹ ਟੈਲੀਵੀਜ਼ਨ ਪ੍ਰੋਗਰਾਮ ਦੇਖਣ ਅਤੇ ਵੀ. ਡੀ. ਓ. ਤੇ ਫਿਲਮਾਂ ਦੇ ਕੈਸੇਟ ਦੇਖਣ ਤੇ ਖਰਚ ਹੋ ਜਾਂਦਾ ਹੈ। ਸਰਵੇ ਦੇ ਦੌਰਾਨ ਜਦ ਬਚਿਆਂ ਨੂੰ ਇਹ ਪੁਛਿਆ ਗਿਆ ਕਿ ਤੁਸੀਂ ਜੇਬ ਖਰਚ ਦੇ ਪੈਸੇ ਕਿਵੇਂ ਖਰਚਦੇ ਹੋ ਤਾਂ ਲਗਪਗ ਸਭ ਦਾ ਇਹੋ ਉਤਰ ਸੀ ਕਿ ਅਸੀਂ ਕਿਰਾਏ ਤੇ ਆਪਣੀ ਮਰਜ਼ੀ ਦੇ ਕੈਸੇਟ ਲਿਆਉਂਦੇ ਹਾਂ ਅਜ ਦਿਲੀ ਵਿਚ ਲੱਖਾਂ ਅਜਿਹੇ ਕੈਸੇਟ ਕਿਰਾਏ ਤੇ ਲਏ ਜਾਂਦੇ ਹਨ ਜੋ ਸਿਰਫ ਸਕੂਲਾਂ ਦੇ ਬੱਚੇ ਹੀ ਦੇਖਦੇ ਹਨ। ਕਾਰਟੂਨ ਕੈਸੇਟ, ਅੰਗਰੇਜ਼ੀ ਫਿਲਮਾਂ ਦੇ ਮਾਰ ਧਾੜ ਦੇ ਸੀਨਾਂ ਨਾਲ ਭਰੇ ਕੈਸੇਟ ਸੀਰੀਅਲਾਂ ਦੀ ਗਿਣਤੀ ਇਤਨੀ ਜ਼ਿਆਦਾ ਹੈ ਕਿ ਬਚੇ ਇਕ ਨੂੰ ਖਤਮ ਕਰਦੇ ਹਨ ਤਾਂ ਦੂਜੇ ਦਾ ਨੰਬਰ ਆ ਜਾਂਦਾ ਹੈ। ਲਗਾਤਾਰ ਅੱਖਾਂ ਤੇ ਜ਼ੋਰ ਪੈਣ ਨਾਲ ਬਚਿਆਂ ਦੀ ਯਾਦ ਸ਼ਕਤੀ ਅਤੇ ਹਾਜ਼ਮਾ ਸ਼ਕਤੀ ਘਟ ਰਹੀਆਂ ਹਨ।

ਜਿਸ ਟੀ.ਵੀ. ਵੀਡੀਓ ਇਨਕਲਾਬ ਦਾ ਅਰੰਭ ਹਿੰਦੁਸਤਾਨ ਵਿਚ ਇਕ ਬਾਕਾਇਦਾ ਸਾਜ਼ਸ਼ੀ ਹਮਲਿਆਂ ਦੀ ਸ਼ਕਲ ਵਿਚ ਸਾਡੇ ਦਿਮਾਗ ਤੇ ਕੀਤਾ ਗਿਆ ਹੈ ਉਸਨੇ ਸਾਡੀ ਸਮਾਜੀ ਜ਼ਿੰਦਗੀ ਤੇ ਡੂੰਘਾ ਅਸਰ ਪਾਇਆ ਹੈ। ਬੱਚੇ ਪਾਰਕਾਂ ਵਿਚ ਖੇਡਣ ਨਹੀਂ ਜਾਂਦੇ। ਵਡੇ ਕਿਸੇ ਵੀ ਸਮਾਜੀ ਸੈਮੀਨਾਰਾਂ ਜਾਂ ਸਮਾਗਮਾਂ ਵਿਚ ਹਿਸਾ ਨਹੀਂ ਲੈਂਦੇ ਕਿਉਂਕਿ ਜੋ ਸਮਾਂ ਉਹਨਾਂ ਕੋਲ ਬਚਦਾ ਹੈ। ਉਹ ਟੀ. ਵੀ. ਖਾ ਜਾਂਦਾ ਹੈ ਜਾਂ ਵੀਡੀਓ ਤੇ ਚਲਣ ਵਾਲੇ ਧੜਾ ਧੜ ਕੈਸੇਟ। ਔਰਤਾਂ ਦੀਆਂ ਮੀਟਿੰਗਾਂ, ਸਤਿਸੰਗ ਸਭਾਵਾਂ ਤੇ ਧਾਰਮਿਕ ਇਕਠਾਂ ਵਿਚ ਗਿਣਤੀ ਘਟਦੀ ਜਾ ਰਹੀ ਹੈ। ਵਧੇਰੇ ਫਿਲਮਾਂ ਜਾਂ ਸੀਰੀਅਲ ਦੇਖਣਾ ਹੀ ਪਸੰਦ ਕਰਦੀਆਂ ਹਨ। ਐਤਵਾਰ ਨੂੰ ਤਾਂ ਸਾਰਾ ਦਿਨ ਹੀ ਟੀ.ਵੀ. ਚਲਦਾ ਰਹਿੰਦਾ ਹੈ। ਰਾਤ ਤਕ ਚਲਣ ਵਾਲੇ ਇਸ ਸਿਲਸਿਲੇ ਵਿਚ ਦੋ ਫਿਲਮਾਂ ਵੀ ਸ਼ਾਮਲ ਹੁੰਦੀਆਂ ਹਨ। ਜੇ ਕ੍ਰਿਕਟ ਦਾ ਮੌਸਮ ਹੋਵੇ ਤਾਂ ਉਸ ਦੇ ਮੈਚ ਦਾ ਅਖੀਂ ਦੇਖਿਆ ਹਾਲ ਵੀ ਸੁਣਾਇਆ ਜਾਂਦਾ ਹੈ।

ਮੈਨੂੰ ਇਸ ਗਲ ਦਾ ਬੇਹਦ ਅਫਸੋਸ ਹੋਇਆ ਜਦ ਪਿਛਲੇ ਹਫਤੇ ਵਿਚ ਦੋ ਸੈਮੀਨਾਰਾਂ ਦੇ ਪ੍ਰਬੰਧਕਾਂ ਨੇ ਬੜੇ ਮਾਣ ਨਾਲ ਇਹ ਕਿਹਾ ਕਿ ਮਹਾਂਭਾਰਤ ਤੇ ਦੂਜੇ ਸੀਰੀਅਲਾਂ ਦੇ ਬਾਵਜੂਦ ਉਹਨਾਂ ਦੇ ਸੈਮੀਨਾਰ ਸਫਲ ਰਹੇ। ਇਹ ਸੈਮੀਨਾਰ ਅਦੀਬਾਂ ਤੇ ਬੁਧੀ-ਜੀਵੀਆਂ, ਵਿਗਿਆਨੀਆਂ ਤੇ ਆਰਥਕ ਮਾਹਿਰਾਂ ਦੇ ਸਨ। ਜਦ ਅਜਿਹੇ ਲੋਕਾਂ ਬਾਰੇ ਵੀ ਸ਼ੱਕ ਹੋਵੇ ਕਿ ਉਹ ਸੀਰੀਅਲ ਛਡਕੇ ਆਉਣਗੇ ਜਾਂ ਨਹੀਂ ਤਾਂ ਆਮ ਲੋਕਾਂ ਦਾ ਕੀ ਹਾਲ ਹੋਵੇਗਾ।

ਮੈਂ ਪਹਿਲਾਂ ਵੀ ਇਕ ਲੇਖ ਵਿਚ ਲਿਖਿਆ ਸੀ ਕਿ ਪਿਛਲੇ ਕੁਝ ਵਰ੍ਹਿਆਂ ਦੀ ਖੋਜ ਅਤੇ ਸਟੱਡੀ ਤੋਂ ਬਾਦ ਇਹ ਸਾਜ਼ਸ਼ ਭਰਿਆ ਮਨਸੂਬਾ ਤਿਆਰ ਕੀਤਾ ਗਿਆ ਕਿ ਮਨੋਰੰਜਨ ਦੇ ਨਾਂ ਤੇ ਦੇਸ਼ ਵਾਸੀਆਂ ਦੇ ਦਿਮਾਗਾਂ ਦੀ ਧੁਲਾਈ ਕੀਤੀ ਜਾਏ। ਦੇਸ਼ ਦੇ ਜਿਸ ਤਬਕੇ ਵਿਚ ਸੋਚਣ ਤੇ ਸੁਆਲ ਕਰਨ ਦੀ ਯੋਗਤਾ ਹੈ, ਉਹਨਾਂ ਦੇ ਦਿਮਾਗਾਂ ਨੂੰ ਖੁੰਢਿਆਂ ਕਰ ਦਿਤਾ ਜਾਏ। ਖਾਲੀ ਸਮੇਂ ਵਿਚ ਉਨ੍ਹਾਂ ਨੂੰ ਇਸ ਤਰ੍ਹਾਂ ਰੁਝਾਈ ਰਖਿਆ ਜਾਏ ਕਿ ਉਹ ਨਾ ਮਿਲਕੇ ਬੈਠ ਸਕਣ, ਨਾ

ਵਿਚਾਰ ਵਟਾਂਦਰਾ ਕਰਨ ਤੇ ਨਾ ਸੁਆਲ ਕਰ ਸਕਣ ! ਲੋਕ ਭੁਖ ਬਾਰੇ ਅਤੇ ਆਪਣੇ ਹਕਾਂ ਬਾਰੇ ਸੋਚ ਹੀ ਨਾ ਸਕਣ ਬਸ ਰੰਗੀਨ ਟੀ. ਵੀ. ਦੇ ਦੁਆਲੇ ਹੀ ਰਹਿਣ । ਇਕ ਸਮਾਂ ਸੀ ਜਦ ਕੁਝ ਲੋਕਾਂ ਨੇ ਮਜ਼ਹਬ ਨੂੰ ਅਫੀਮ ਕਿਹਾ ਸੀ ਪਰ ਅਜ ਦੇਸ਼ ਦੇ ਕਰੋੜਾਂ ਇਨਸਾਨਾਂ ਨੂੰ ਇਕ ਅਜਿਹੇ ਨਸ਼ੇ ਦਾ ਆਦੀ ਬਣਾਇਆ ਜਾ ਰਿਹਾ ਹੈ ਜੋ ਟੀ. ਵੀ. ਦਾ ਨਸ਼ਾ ਹੈ ਅਤੇ ਇਹ ਚਰਸ, ਅਫੀਮ ਅਤੇ ਸਮੈਕ ਦੇ ਨਸ਼ਿਆ ਤੋਂ ਭੀ ਭੈੜਾ ਅਤੇ ਖਤਰਨਾਕ ਹੈ । ਗਰੀਬ ਮਜ਼ਦੂਰਨੀਆਂ ਕੰਮ ਤੇ ਜਾਣ ਸਮੇਂ ਆਪਣੇ ਬਚਿਆਂ ਨੂੰ ਅਫੀਮ ਚਟਾਂਦੀਆਂ ਸਨ ਕਿ ਉਹ ਸੁਤੇ ਰਹਿਣ, ਰੋਣ ਨਾ, ਨਾ ਦੁਧ ਮੰਗਣ ਨਾ ਖਾਣਾ ਪਰ ਅਜ ਅਸੀਂ ਆਪਣੀ ਮਰਜ਼ੀ ਨਾਲ ਅਫੀਮ ਚਟ ਰਹੇ ਹਾਂ, ਨਸ਼ੇ ਦੇ ਆਦੀ ਬਣ ਰਹੇ ਹਾਂ ।

---

## ਉਸਤਾਦ ਪਿਆਰਾ ਸਿੰਘ ਦਾ ਦੇਹਾਂਤ

ਦਿਲਰੁਬਾ ਅਤੇ ਤਾਰ ਸ਼ਹਿਨਾਈ ਦੇ ਪ੍ਰਸਿਧ ਕਲਾਕਾਰ, ਉਘੇ ਸੰਗੀਤਕਾਰ ਉਸਤਾਦ ਪਿਆਰਾ ਸਿੰਘ ਜੀ ਦਾ ਪਿਛਲੇ ਦਿਨੀਂ ਦਿਲੀ ਵਿਚ ਦੇਹਾਂਤ ਹੋ ਗਿਆ ਹੈ। ਆਪ ਦੇ ਪਿਤਾ ਪਿਤਾਮਾ ਪਛਮੀ ਪੰਜਾਬ ਦੇ ਪ੍ਰਸਿਧ ਸੰਗੀਤਕਾਰ ਸਨ । ਦਿਲ-ਰੁਬਾ ਵਾਦਣ ਦੀ ਆਰੰਭਕ ਸਿਖਿਆ ਉਸਤਾਦ ਪਿਆਰਾ ਸਿੰਘ ਜੀ ਨੰ ਆਪਣੇ ਪਿਤਾ ਅਤੇ ਵਕਤ ਦੇ ਪ੍ਰਸਿਧ ਸੰਗੀਤਕਾਰ ਭਾਈ ਕੇਸਰ ਸਿੰਘ ਜੀ ਰਾਗੀ ਤੋਂ ਪ੍ਰਾਪਤ ਕੀਤੀ । ਭਾਈ ਕੇਸਰ ਸਿੰਘ ਜੀ ਖਾਂ ਸਾਹਿਬ ਮੌਲਾ ਬਖਸ਼ ਤਲਵੰਡੀ ਵਾਲਿਆਂ ਦੇ ਸ਼ਾਗਿਰਦ ਸਨ । ਬਾਦ ਵਿਚ ਪੰਡਿਤ ਕੀਰਤੀ ਰਤਨ ਸ਼ਰਮਾ ਦੀ ਰਾਹਨੁਮਾਈ ਵਿਚ ਸ: ਪਿਆਰਾ ਸਿੰਘ ਜੀ ਨੇ ਆਪਣੀ ਸੰਗੀਤ ਸਿਖਿਆ ਸੰਪੂਰਣ ਕੀਤੀ ।

ਸੰਨ ੧੯੪੭ ਵਿਚ ਆਪਨੇ ਲਾਹੌਰ ਰੇਡੀਓ ਸਟੇਸ਼ਨ ਤੋਂ ਦਿਲਰੁਬਾ ਵਾਦਣ ਦਾ ਕਾਰਜ ਆਰੰਭਿਆ । ਕੁਝ ਸਮੇਂ ਵਾਸਤੇ ਸ੍ਰੀ ਦਰਬਾਰ ਸਾਹਿਬ ਅਮ੍ਰਿਤਸਰ ਵਿਚ ਵੀ ਦਿਲਰੁਬਾ ਵਾਦਨ ਕਰਦੇ ਰਹੇ । ਫੇਰ ਸੰਨ ੧੯੪੭ ਤੋਂ ਆਕਾਸ਼ਬਾਣੀ ਦੇ ਦਿਲੀ ਕੇਂਦਰ ਵਿਚ ਨਿਯੁਕਤ ਹੋ ਗਏ ਅਤੇ ਲੰਮੇ ਸਮੇਂ ਤਕ ਸੰਗੀਤ ਸੇਵਾ ਕਰਦੇ ਰਹੇ ।

ਸ: ਪਿਆਰਾ ਸਿੰਘ ਦੇ ਤਾਰ ਸ਼ਾਹਨਾਈ ਵਾਦਣ ਵਿਚ ਇਕ ਅਨੂਠਾ ਰਸ ਹੁੰਦਾ ਸੀ । ਮਨਾਂ ਨੂੰ ਧੂਹ ਪਾਉਣ ਵਾਲਾ ਮਿਠਾ ਸੁਰੀਲਾ ਪਨ ਸੀ । ਭਾਰਤ ਦੀਆਂ ਅਨੇਕਾਂ ਸੰਗੀਤ ਕਾਨਫਰਸਾਂ ਤੋਂ ਇਲਾਵਾ ਵਿਦੇਸ਼ਾਂ ਵਿਚ ਆਪਦੀ ਕਲਾ ਦੀ ਪਰਸੰਸਾ ਕੀਤੀ ਗਈ ।

ਆਪ ਕੁਸ਼ਲ ਵਾਦਕ ਤੇ ਗਾਇਕ ਹੋਣ ਦੇ ਨਾਲ ਨਾਲ ਉਤਮ ਲੇਖਕ ਵੀ ਸਨ । 'ਗੁਰਸ਼ਬਦ ਸੰਗੀਤ ਨਾਮੀ ਪੁਸਤਕ ਵਿਚ ਆਪਣੇ ਗੁਰਬਾਣੀ ਦੇ ਸ਼ਬਦਾਂ ਦੀ ਸੁਰ ਤਾਲ ਦੀ ਨੋਟੇਸ਼ਨ ਰਾਹੀਂ ਵਿਆਖਿਆ ਕੀਤੀ ।

ਸ. ਪਿਆਰਾ ਸਿੰਘ ਉਤਮ ਸੰਗੀਤ ਉਸਤਾਦ ਵੀ ਸਨ । ਬਹੁਤ ਸਾਰੇ ਦਿਲਰੁਬਾ ਵਾਦਕਾਂ ਨੇ ਆਪ ਤੋਂ ਇਹ ਵਿਦਿਆ ਪ੍ਰਾਪਤ ਕੀਤੀ । ਨਾਮਧਾਰੀ ਦਰਬਾਰ ਦੇ ਕੁਝ ਪ੍ਰਸਿਧ ਨੌਜਵਾਨ ਸੰਗੀਤਕਾਰ ਆਪ ਦੇ ਸ਼ਾਗਿਰਦ ਹਨ । ਗੁਰਦੇਵ ਸਿੰਘ ਸਰੋਦ ਵਾਦਕ, ਬਲਜੀਤ ਸਿੰਘ, ਠਾਕਰ ਊਦੇ ਸਿੰਘ ਅਤੇ ਰਾਗੀ ਹਰਬੰਸ ਸਿੰਘ ਦੇ ਨਾਮ ਬਹੁਤ ਜ਼ਿਕਰ ਯੋਗ ਹਨ।

ਆਪ ਪਿਛਲੇ ਸਮਿਆਂ ਵਿਚ ਬੀਮਾਰ ਰਹੇ ਸਨ ਪਰ ਅਜ ਕਲ ਬਿਲਕੁਲ ਠੀਕ ਸਨ । ੬੪ ਸਾਲ ਦੀ ਉਮਰ ਵਿਚ ਬਹੁਤ ਸਹਿਜ ਅਵਸਥਾ ਵਿਚ ਆਪ ਅਕਾਲ ਚਲਾਣਾ ਕਰ ਗਏ ।

ਆਪ ਜੀ ਦੇ ਨਮਿਤ ਮਿਤੀ ੧੨ ਦਸੰਬਰ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿਲੀ ਵਿਚ ਇਕ ਸ਼ਰਧਾਂਜਲੀ ਸਮਾਗਮ ਹੋਇਆ । ਇਸ ਅਵਸਰ ਤੇ ਨਾਮਧਾਰੀ ਜਗਤ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਅਤੇ ਹੋਰ ਪ੍ਰਸਿਧ ਸੰਗੀਤਕਾਰ ਪਧਾਰੇ । ਪ੍ਰਸਿਧ ਸੰਗੀਤਕਾਰ ਸਿੰਘ ਬੰਧੂ, ਸ. ਤੇਜਪਾਲ ਸਿੰਘ ਸੁਰਿੰਦਰ ਸਿੰਘ, ਸ੍ਰੀ ਰਾਜਨ ਮਿਸ਼ਰਾ ਸਾਜਨ ਮਿਸ਼ਰਾ, ਸ੍ਰੀ ਪ੍ਰੀਤਮ ਸਿੰਘ ਕਵੀ ਤੇ ਜਗਦੀਸ਼ ਸਿੰਘ ਵਰਿਆਮ ਨੇ ਸ. ਪਿਆਰਾ ਸਿੰਘ ਦੇ ਜੀਵਨ ਤੇ ਰੌਸ਼ਨੀ ਪਾਈ ਅਤੇ ਸ਼ਰਧਾਂਜਲੀ ਅਰਪਿਤ ਕੀਤੀ ।







# ਸ਼ਾਕਾਹਾਰੀ ਜ਼ਿਆਦਾ ਸਮਾਰਟ* ਹੁੰਦੇ ਹਨ

—ਮੇਨਕਾ ਗਾਂਧੀ—

ਜਦੋਂ ਅਸੀਂ ਛੋਟੇ ਹੁੰਦੇ ਸੀ, ਸਾਨੂੰ ਦਸਿਆ ਜਾਂਦਾ ਸੀ ਕਿ ਜੇ ਤਗੜੇ ਹੋਣਾ ਹੈ ਤਾਂ ਮਾਸ ਖਾਣਾ ਜ਼ਰੂਰੀ ਹੈ। ਭਾਰਤ ਦੇ ਸਾਰੇ ਪ੍ਰਾਂਤਾਂ ਚੋਂ ਕੇਵਲ ਪੰਜਾਬ ਅਤੇ ਹਰਿਆਣਾ ਵਿਚ ਹੀ ਮਾਸ, ਨਾ ਕੇਵਲ ਖਾਣੇ ਦੇ ਮੇਜ਼ ਦੀ ਜ਼ਰੂਰੀ ਵਸਤੂ ਹੈ ਸਗੋਂ ਇਕ ਪ੍ਰਕਾਰ ਦੀ ਮਜ਼ਬੂਤੀ ਦੀ ਨਿਸ਼ਾਨੀ ਸਮਝੀ ਜਾਂਦੀ ਹੈ। ਹੋਰ ਤਾਂ ਹੋਰ, ਸਰਦਾਰਾਂ ਦੇ ਚੁਟਕਲਿਆਂ ਵਿਚੋਂ ਇਕ ਇਵੇਂ ਹੈ,"ਪੰਜਾਬ ਦਾ ਕੌਮੀ ਪੰਛੀ ਕਿਹੜਾ ਹੈ? ਜੀ ਤੰਦੂਰੀ ਮੁਰਗਾ।"

ਸ਼ਾਕਾਹਾਰੀਆਂ ਬਾਰੇ ਆਮ ਫੈਲਾਈਆਂ ਜਾਂਦੀਆਂ ਗਲਤ ਧਾਰਨਾਵਾਂ ਵਿਚੋਂ ਇਕ ਇਹ ਵੀ ਹੈ ਕਿ ਉਹ ੯੭ ਪੌਂਡ ਵਜ਼ਨ ਦੇ ਮਾੜਚੂ ਹੁੰਦੇ ਹਨ। ਬਸ ਇਸ ਗਲ ਵਿਚੋਂ ਕੇਵਲ ਸਚਾਈ ਹੀ ਗਾਇਬ ਹੈ। ਅਸਾਂ ਸ਼ਾਕਾਹਾਰੀਆਂ ਵਿਚੋਂ ਬਹੁਤੇ ਜਿਆਦਾਤਰ ਤਗੜੇ, ਸਿਹਤਮੰਦ ਅਤੇ ਲੰਮੀਆਂ ਉਮਰਾਂ ਵਾਲੇ ਹਨ।

ਮਨੁਖ ਦੀ ਬਣਤਰ ਮਾਸਖੋਰੇ ਜਾਨਵਰ ਵਰਗੀ ਨਹੀਂ ਬਣਾਈ ਗਈ। ਮਾਨਵ ਵਿਗਿਆਨ ਅਨੁਸਾਰ ਉਸਦੇ ਦੰਦ ਅਤੇ ਅੰਤੜੀਆਂ, ਮਾਸਾਹਾਰੀਆਂ ਜਿਹੀਆਂ ਨਹੀਂ। ਮਾਸਾਹਾਰੀ ਤਾਂ ਉਹ ਸ਼ਹਿਰਾਂ ਦੇ ਵਧਨ ਨਾਲ ਹੋਇਆ ਹੈ। ਅਜਿਹਾ ਉਹ ਇਕ ਐਸੀ ਸਮਾਜਕ ਪੱਧਤੀ ਕਾਰਨ ਹੋਇਆ ਹੈ ਜੋ ਮਾਸ ਨੂੰ ਆਪਣੀ ਕਾਮਯਾਬੀ ਦਾ ਸਾਧਨ ਮੰਨਦੀ ਹੈ। ਅਜ ਵੀ ਪਿੰਡਾਂ ਦੇ ਵਿਚ ਮਾਸ ਕਦੇ ਕਦਾਈਂ ਹੀ ਖਾਧਾ ਜਾਂਦਾ ਹੈ ਅਤੇ ਕੀ ਤੁਸੀਂ ਇਹ ਕਹਿ ਸਕਦੇ ਹੋ ਕਿ ਪਿੰਡ ਵਾਸੀ ਸ਼ਹਿਰ ਦੇ ਕਲਰਕਾਂ ਨਾਲੋਂ ਘਟ ਤਗੜੇ ਹੁੰਦੇ ਹਨ!

ਤਜਰਬਿਆਂ ਨੇ ਦਸਿਆ ਹੈ ਕਿ ੭੦ ਸਾਲਾਂ ਦੇ ਸ਼ਾਕਾਹਾਰੀਆਂ ਦੀਆਂ ਹਡੀਆਂ, ੫੦ ਸਾਲਾਂ ਦੇ ਮਾਸਾਹਾਰੀਆਂ ਤੋਂ ਜ਼ਿਆਦਾ ਮਜ਼ਬੂਤ ਹੁੰਦੀਆਂ ਹਨ। ਸਿਹਤ ਵਜੋਂ ਸਾਮੂਹਕ ਤੌਰ ਤੇ, ਸ਼ਾਕਾਹਾਰੀਆਂ ਨੂੰ ਮੁਟਾਪਾ, ਆਦਰਾਂ ਦਾ ਕੈਂਸਰ, ਸ਼ਕਰ ਰੋਗ, ਵਧੀ ਹੋਈ ਚਰਬੀ ਦਿਲ ਦੀਆਂ ਬੀਮਾਰੀਆਂ, ਦਿਲ ਨਾੜੀਆਂ ਦੇ ਰੋਗ, ਅਧੇ ਸਿਰ ਦਾ ਦਰਦ, ਲਹੂ ਦੇ ਦਬਾਅ ਬਲੱਡ ਪਰੈਸ਼ਰ ਅਤੇ ਮਸਾਣੇ ਦੀ ਪੱਥਰੀ ਦੀਆਂ ਸਮਸਿਆਵਾਂ ਘਟ ਹੁੰਦੀਆਂ ਹਨ। ਜ਼ਾਹਿਰ ਹੈ ਕਿ ਤੁਹਾਡਾ ਪੇਟ ਕਬਰਸਤਾਨ ਬਣਾਏ ਜਾਣ ਤੇ ਰੋਸ ਮਨਾਉਂਦਾ ਹੈ।

ਜੇ ਮੈਂ ਤੁਹਾਨੂੰ ਇਕ ਚਮਚਾ ਜ਼ਹਿਰ ਦਾ ਰੋਜ਼ ਖਾਣ ਨੂੰ ਕਹਾਂ ਤਾਂ ਤੁਸੀਂ ਸ਼ਾਇਦ ਮੈਨੂੰ ਪੁਲੀਸ ਦੇ ਹਵਾਲੇ ਕਰ ਦਿਓ ਪਰ ਤੁਸੀਂ ਉਸ ਜ਼ਹਿਰ ਦੇ ਬੁੱਕ ਭਰ ਕੇ ਰੋਜ਼ ਖਾ ਰਹੇ ਹੋ। ਕੋਈ ਵੀ ਜਾਨਵਰ ਦਿਲ ਵਿਚ ਭੈ ਲਏ ਬਿਨਾਂ ਕਸਾਈ ਖਾਨੇ ਵਲ ਨਹੀਂ ਜਾਂਦਾ। ਉਸ ਦੀ ਪੀੜਾਂ ਨਾਲ ਉਹ ਜ਼ਿਹਰੀਲੇ ਹਾਰਮੋਨਜ਼ ਬਣਦੇ ਹਨ ਜਿਹੜੇ ਮਾਸ ਨੂੰ ਸਾਫ ਕਰਨ, ਧੋਣ ਉਬਾਲਣ ਅਤੇ ਪਕਾਉਣ ਦੇ ਬਾਵਜੂਦ ਵੀ ਨਸਾਂ ਪੱਠਿਆਂ ਨੂੰ ਕਮਜ਼ੋਰ ਕਰਦੇ ਹਨ।

ਮੀਟ ਵਿਚ ਕੀ ਪਾਇਆ ਜਾਂਦਾ ਹੈ? ਦੁਆਈਆਂ, ਨਕਲੀ ਸੰਥੈਟਿਕ ਹਾਰਮੋਨ, ਸੁਰਖਿਆਤਮਕ ਰਸਾਇਣ ਪਦਾਰਥ, ਰੋਗਣੂ ਨਾਸ਼ਕ ਕਦ ਵਧਾਊ ਉਤੇਜਤ ਵਸਤੂਆਂ। ਇਹ ਸਭ ਕੁਝ ਸਾਡੇ ਜਾਨਵਰਾਂ ਤੇ ਵਰਤੇ ਜਾਂਦੇ ਹਨ ਅਤੇ ਸਾਡੇ ਸਰੀਰਾਂ ਵਿਚ ਪੁਜਣ ਵਾਸਤੇ ਹੀ ਉਹਨਾਂ ਦੇ ਸਰੀਰ ਵਿਚ ਰਹਿੰਦੇ ਹਨ। ਉਦਾਹਰਣ ਵਜੋਂ ਰੋਗਣੂ ਨਾਸ਼ਕ ਦਵਾਈਆਂ (ਐਂਟੀਬਾਇਓਟਿਕਸ) ਦਾ ਸਾਡੇ ਬੀਮਾਰ ਹੋਣ ਤੇ ਇਸ ਕਰਕੇ ਅਸਰ ਨਹੀਂ ਪੈਂਦਾ ਕਿਉਂਕਿ ਅਸੀਂ ਮਾਸ ਦੁਆਰਾ ਉਹਨਾਂ ਨੂੰ ਚੂਸ ਕੇ ਬੇਅਸਰ ਹੋ ਚੁਕੇ ਹੁੰਦੇ ਹਾਂ। ਅਸੀਂ ਦਵਾਈਆਂ ਦੇ ਅਸਰ ਤੋਂ ਨਿਰਲੇਪ ਹੁੰਦੇ ਜਾ ਰਹੇ ਹਾਂ।

ਕੈਲੋਰੀ ਦੇ ਮੁਕਾਬਲੇ ਕੈਲੋਰੀ, ਖਣਿਜ ਦੇ ਸਨਮੁਖ ਖਣਿਜ ਅਤੇ ਪ੍ਰੋਟੀਨ ਬਦਲੇ ਪ੍ਰੋਟੀਨ ਦੇ ਹਿਸਾਬ ਨਾਲ ਸਾਡਾ ਸ਼ਾਕਾਹਾਰੀ ਭੋਜਨ ਤੁਹਾਡੇ ਮੀਟਾਂ ਨਾਲੋਂ ਬੇਹਤਰ ਹੈ। ਉਦਾਹ-ਰਣ ਲਈ ਸਭ ਛੋਲਿਆਂ, ਤੇ ਹਰੀਆਂ ਕਾਲੀਆਂ ਲਾਲ ਦਾਲਾਂ ਵਿਚ ੨੨ ਤੋਂ ੨੫ ਪ੍ਰਤੀਸ਼ਤ ਪ੍ਰੋਟੀਣ ਹੁੰਦੀ ਹੈ ਜਦੋਂ ਕਿ ਬੱਕਰੇ ਦੇ ਉਨੀ ਮਿਕਦਾਰ ਦੇ ਮਾਸ ਵਿਚ ਵਧ ਤੋਂ ਵਧ ੧੮ ਪ੍ਰਤੀਸ਼ਤ ਹੁੰਦੀ ਹੈ। ਸ਼ਾਕਾਹਾਰੀ ਭੋਜਨ ਵਿਚ, ਖਣਿਜ ਪਦਾਰਥ, ਕੈਲਸ਼ੀਅਮ, ਫਾਸਫੋਰਸ ਅਤੇ ਲੋਹਾ ਕਿਸੇ ਵੀ ਮਛੀ, ਬਕਰੇ ਜਾਂ ਸੂਰ ਦੇ ਮਾਸ ਨਾਲੋਂ ਵਧੇਰੇ ਹੈ।

ਅਸਾਂ ਸ਼ਾਕਾਹਾਰੀਆਂ ਦਾ ਆਤਮ ਸੰਭਾਲ ਦਾ ਜ਼ਿਆਦਾ ਸਹਿਜ ਗਿਆਨ ਹੈ ਜੇ ਤੁਸੀਂ ਸੁਨਣਾ ਪਸੰਦ ਕਰੋ ਤਾਂ ਅਸੀਂ ਜ਼ਿਆਦਾ ਸਮਾਰਟ ਹਾਂ।

ਅਨੁਵਾਦ—ਜ. ਸ.

[ਦੀ ਟਰਿਬਿਊਨ (ਅੰਗਰੇਜ਼ੀ) ੩੧-੧੨-੮੮ ਵਿਚੋਂ ਧਨਵਾਦ ਸਹਿਤ]।

*ਸਮਾਰਟ ਅੰਗਰੇਜ਼ੀ ਭਾਸ਼ਾ ਦਾ ਸ਼ਬਦ ਹੈ। ਕੋਸ਼ ਵਿਚ ਇਸ ਦੇ ਅਰਥ ਹਨ, ਚੁਸਤ, ਹੋਣਹਾਰ, ਚੁਸਤ ਫੁਰਤ, ਸਜਰਾ, ਤਰੋ, ਤਾਜਾ, ਬਾਂਕਾ, ਛਬੀਲਾ, ਸਾਫ, ਸਵੱਛ, ਚਮਕਦਾਰ, ਲਿਸਕਵਾਂ ਆਦਿ। ਅਸਾਂ ਲੇਖ ਦੀ ਪਹਿਚਾਣ ਸਹੀ ਰਖਣ ਵਾਸਤੇ ਸਮਾਰਟ ਹੀ ਰਹਿਣ ਦਿਤਾ ਹੈ। ਉਂਜ ਇਹ ਸ਼ਬਦ ਹੁਣ ਆਮ ਬੋਲ ਚਾਲ ਦਾ ਹਿਸਾ ਬਣ ਚੁਕਾ ਹੈ।

---

# ਉਸਤਾਦ ਵਲਾਇਤ ਖਾਂ ਅਭਿਨੰਦਨ ਸਮਾਰੋਹ

ਉਸਤਾਦ ਵਲਾਇਤ ਖਾਂ ਆਫਤਾਬੇ ਸਿਤਾਰ ਦੇ ਮਿਤਰਾਂ ਪ੍ਰਸੰਸਕਾਂ ਅਤੇ ਸ਼ਾਗਿਰਦ ਵਰਗ ਦੁਆਰਾ ਬੰਬਈ ਵਿਚ ਉਸਤਾਦ ਜੀ ਦੇ ਸਨਮਾਨ ਵਿਚ ਇਕ ਅਭਿਨੰਦਨ ਸਮਾਰੋਹ ਦਾ ਆਯੋਜਨ 'ਹਿੰਦੁਸਤਾਨ ਲੀਵਰ ਹਾਲ' ਵਿਚ ਕੀਤਾ ਗਿਆ।

ਸਰਵਪ੍ਰਥਮ ਉਸਤਾਦ ਵਲਾਇਤ ਖਾਂ ਦੁਆਰਾ ਦੀਪਸ਼ਿਖਾ ਪ੍ਰਵਜਲਤ ਕੀਤੀ ਗਈ। ਅਭਿਨੰਦਨ ਸਮਾਰੋਹ ਦਾ ਸ਼ੁਭਾਰੰਭ ਉਸਤਾਦ ਵਲਾਇਤ ਖਾਂ ਦੇ ਵਡੇ ਸਪੁਤਰ ਸ਼ੁਜਾਤ ਖਾਂ ਦੇ ਸਿਤਾਰ ਵਾਦਨ ਨਾਲ ਹੋਇਆ। ਮੰਚ ਤੇ ਸ਼ੁਜਾਤ ਖਾਂ ਦੇ ਨਾਲ ਸ੍ਰੀ ਹਦਾਇਤ ਖਾਂ ਤਬਲੇ ਤੇ ਸੰਗਤ ਵਾਸਤੇ ਸ਼ਸ਼ੋਭਿਤ ਸਨ। ਸ਼ਜਾਤ ਖਾਂ ਨੇ ਸਿਤਾਰ ਤੇ ਰਾਗ ਸ੍ਰੀ ਪੇਸ਼ ਕੀਤਾ। ਆਲਾਪ ਜੋੜ ਦਾ ਕੰਮ ਆਪਣੇ ਘਰਾਣੇ ਦੀ ਉਤਮਤਾ ਨੂੰ ਦਰਸਾਉਂਦਾ ਸੀ। ਉਸ ਬਾਦ ਰਾਗ ਸ੍ਰੀ ਵਿਚ ਸ਼ੁਜਾਤ ਖਾਂ ਨੇ ਦੋ ਬੰਦਸ਼ਾਂ ਪੇਸ਼ ਕੀਤੀਆਂ। ਇਸ ਬਾਦ ਪਹਾੜੀ ਵਿਚ ਇਕ ਧੁਨ ਪ੍ਰਸਤੁਤ ਕੀਤੀ। ਸਿਤਾਰ ਵਾਦਨ ਦੇ ਬਾਦ ਸਮਾਰੋਹ ਦੀ ਮੁਖ ਅਤਿਥੀ ਭਾਰਤ ਦੀ ਪ੍ਰਸਿਧ ਗਾਇਕਾ ਮੋਗੂ ਬਾਈ ਕੁਰਡਿਕਰ ਨੇ ਉਸਤਾਦ ਵਲਾਇਤ ਖਾਂ ਸਾਹਿਬ ਨੂੰ ਫੁਲ ਮਾਲਾ ਪਹਿਨਾ ਕੇ ਉਸਤਾਦ ਜੀ ਦਾ ਅਭਿਨੰਦਨ ਕੀਤਾ। ਮੋਗੂ ਬਾਈ ਕੁਰਡਿਕਰ ਦੇ ਨਾਲ ਉਹਨਾਂ ਦੀ ਸਪੁਤਰੀ ਸ੍ਰੀਮਤੀ ਕਿਸ਼ੋਰੀ ਅਮੋਨਕਰ ਨੇ ਮੋਗੂ ਬਾਈ ਦਾ ਅਭਿਨੰਦਨ ਭਾਸ਼ਨ ਪੜ੍ਹ ਕੇ ਸੁਣਾਇਆ। ਉਸਤਾਦ ਵਲਾਇਤ ਖਾਂ ਦੇ ਪ੍ਰਮੁਖ ਸ਼ਿਸ਼ ਸ੍ਰੀ ਅਰਵਿੰਦ ਪਾਰਖ ਨੇ ਉਸਤਾਦ ਵਲਾਇਤ ਖਾਂ ਦੇ ਸਨਮਾਨ ਵਿਚ ਉਹਨਾਂ ਦੇ ਜੀਵਨ ਸੰਬੰਧੀ ਕੁਝ ਵਿਸ਼ੇਸ਼ ਘਟਨਾਵਾਂ ਦਾ ਜ਼ਿਕਰ ਕੀਤਾ। ਬਾਦ ਵਿਚ ਸ੍ਰੀ ਸ਼ੁਜਾਤ ਖਾਂ ਨੇ ਆਪਣੇ ਪਿਤਾ ਤੇ ਉਸਤਾਦ ਦੇ ਪ੍ਰਤਿ ਸਭ ਸ਼ਾਗਿਰਦਾਂ ਵਲੋਂ ਉਹਨਾਂ ਦੇ ਸਨਮਾਨ ਵਿਚ ਧਨਵਾਦ ਦੇ ਸ਼ਬਦ ਕਹੇ।

ਭਾਰਤ ਵਰਸ਼ ਦੇ ਅਲੱਗ ਅਲੱਗ ਪ੍ਰਾਂਤਾਂ ਤੋਂ ਆਏ ਹੋਏ ਲਗਭਗ ੧੫੦ ਸ਼ਾਗਿਰਦਾਂ ਨੇ ਆਪਣੇ ਆਪਣੇ ਸ਼ਰਧਾ ਸੁਮਨ ਆਪਣੇ ਉਸਤਾਦ ਨੂੰ ਪੇਸ਼ ਕੀਤੇ। ਬਾਹਰ ਤੋਂ ਆਏ ਸ਼ਾਗਿਰਦ ਕਲਾਕਾਰਾਂ ਵਿਚੋਂ ਸ੍ਰੀ ਵੀਰੇਂਦਰ ਕੁਮਾਰ (ਏ. ਪੀ. ਜੇ ਕਾਲਜ ਆਫ ਫਾਈਨ ਆਰਟਸ ਜਲੰਧਰ), ਸ੍ਰੀ ਬਲਜੀਤ ਸਿੰਘ, ਸ੍ਰੀ ਮੋਹਨ ਸਿੰਘ, ਸ੍ਰੀ ਸੁਖਦੇਵ ਸਿੰਘ (ਭੈਣੀ ਸਾਹਿਬ ਲੁਧਿਆਣਾ) ਪੰਜਾਬ ਤੋਂ; ਸ੍ਰੀ ਹਰਵਿੰਦਰ ਸ਼ਰਮਾ ਗੌਰਮਿੰਟ ਕਾਲਜ ਕਾਲਕਾ (ਹਰਿਆਣਾ) ਅਤੇ ਕਲਕਤਾ ਦੇ ਫ਼ਰਦ ਖਾਂ ਆਦਿਕ ਸ਼ਾਗਿਰਦਾਂ ਨੇ ਆਪਣੇ ਆਪਣੇ ਸ਼ਰਧਾ ਫੁਲ ਪੇਸ਼ ਕੀਤੇ। ਉਹਨਾਂ ਉਸਤਾਦ ਜੀ ਪ੍ਰਤਿ ਆਪਣੀ ਸ਼ਰਧਾ ਭਗਤੀ ਦਾ ਪ੍ਰਦਰਸ਼ਨ ਕੀਤਾ ਅਤੇ ਨਤਮਸਤਕ ਹੋ ਕੇ ਧਨਵਾਦ ਕੀਤਾ।



ਬੰਬਈ ਅਤੇ ਭਾਰਤ ਦੀਆਂ ਹੋਰ ਮਾਨਯੋਗ ਹਸਤੀਆਂ ਵਿਚੋਂ ਸ੍ਰੀ ਕਲਿਆਣ ਜੀ ਫਿਲਮ ਸੰਗੀਤ ਨਿਰਦੇਸ਼ਕ, ਸ੍ਰੀ ਸੀ. ਆਰ. ਵਿਆਸ, ਸ੍ਰੀ ਸ਼ਮੀਮ ਅਹਿਮਦ ਇਤਿਆਦ ਨੇ ਵੀ ਇਸ ਸਮਾਰੋਹ ਵਿਚ ਭਾਗ ਲਿਆ। ਬੰਬਈ ਦੇ ਕਲਾਕਾਰਾਂ ਨੇ ਵੀ ਉਸਤਾਦ ਜੀ ਦਾ ਹਾਰਦਿਕ ਅਭਿਨੰਦਨ ਕੀਤਾ। ਪ੍ਰਸਿਧ ਤਬਲਾ ਵਾਦਕ ਸ੍ਰੀ ਨਿਖਿਲ ਘੋਸ਼ ਨੇ ਵੀ ਉਸਤਾਦ ਸਾਹਿਬ ਦਾ ਹਾਰਦਿਕ ਸਤਿਕਾਰ ਕਰਦੇ ਹੋਏ ਉਸਤਾਦ ਜੀ ਨੂੰ ਫੁਲਾਂ ਦੇ ਹਾਰ ਪਹਿਨਾਏ ਅਤੇ ਉਸਤਾਦ ਸਾਹਿਬ ਨੂੰ ਆਪਣੇ ਘਰਾਣੇ ਦੀ ਪਰੰਪਰਾ ਦੇ ਵਿਸ਼ੇ ਬਾਰੇ ਜਾਣਕਾਰੀ ਦੇਣ ਵਾਸਤੇ ਵਿਸ਼ੇਸ਼ ਬੇਨਤੀ ਕੀਤੀ।

ਅੰਤ ਵਿਚ ਉਸਤਾਦ ਜੀ ਨੇ ਆਪਣੇ ਸ਼ਾਗਿਰਦਾਂ ਨੂੰ ਆਸ਼ੀਰਵਾਦ ਸਰੂਪ ਆਪਣੇ ਘਰਾਣੇ ਦੀ ਪਰੰਪਰਾ ਦੇ ਵਿਸ਼ੇ ਤੋਂ ਪ੍ਰੀਚਿਤ ਕਰਾਇਆ। ਇਹ ਪਰੰਪਰਾ ਇਸ ਸਮੇਂ ਸਤ ਪੀੜ੍ਹੀਆਂ ਦੀ ਲੜੀ ਨੂੰ ਸੰਜੋ ਰਹੀ ਹੈ।ਜੋ ਉ:ਤੁਰਾਬਖਾਂ,ਉ:ਨਿਰਮੋਲਸ਼ਾਹ, ਉਸਤਾਦ ਸਾਹਿਬ ਦਾਦਾ ਖਾਂ, ਉ: ਇਮਦਾਦ ਖਾਂ, ਇਨਾਇਤ ਖਾਂ, ਉ: ਵਲਾਇਤ ਖਾਂ ਅਤੇ ਸ਼ੁਜਾਤ ਖਾਂ ਨੂੰ ਜੋੜਦੀ ਹੈ। ਉਸਤਾਦ ਸਾਹਿਬ ਨੇ ਸ੍ਰੀ ਅਰਵਿੰਦ ਪਾਰਿਖ ਦੁਆਰਾ ਕਹੇ ਗਏ ਵਿਲਾਇਤ ਖਾਨੀ ਬਾਜ਼ ਨੂੰ ਇਟਾਵਾ ਘਰਾਨਾ ਕਿਹਾ ਜਿਸ ਨੂੰ ਗੌਰੀਪੁਰ ਘਰਾਨਾ ਵੀ ਕਿਹਾ ਜਾਂਦਾ ਹੈ। ਖਾਂ ਸਾਹਿਬ ਨੇ ਆਪਣੇ ਪੁਰਖਿਆਂ ਦੇ ਬਾਰੇ ਵੀ ਜਾਣਕਾਰੀ ਦਿਤੀ। ਪੁਰਾਣੇ ਜ਼ਮਾਨੇ ਦੀ ਰਿਆਜ਼ਤ ਬਾਰੇ ਦਸਿਆ ਅਤੇ ਆਪਣੇ ਘਰਾਣੇ ਦੀ ਦੇਣ ਬਾਰੇ ਚਾਨਣਾ ਪਾਇਆ। ਇਸ ਘਰਾਣੇ ਵਿਚ ਸੁਰ-ਬਹਾਰ ਬਣਿਆ। ਸਪਾਟ ਤਾਨ ਅਤੇ ਤਿਹਾਈ ਇਸ ਘਰਾਣੇ ਵਿਚ ਪਨਪੀ। ਇਸ ਘਰਾਣੇ ਨੇ ਖਿਆਲ ਗਾਇਕੀ ਨੂੰ ਅਪਨਾਇਆ ਠੁਮਰੀ ਅੰਗ ਇਸ ਘਰਾਣੇ ਵਿਚ ਵਿਸ਼ੇਸ਼ ਪ੍ਰੀਅ ਹੈ।

ਅੰਤ ਵਿਚ ਉਸਤਾਦ ਸਾਹਿਬ ਨੇ ਆਪਣੇ ਸ਼ਿਸ਼ਾਂ ਪ੍ਰਤਿ ਇਹ ਸੰਦੇਸ਼ ਦਿਤਾ।

"ਕਿਸੇ ਉਸਤਾਦ ਨੂੰ ਸੁਣਦੇ ਸਮੇਂ ਵਿਦਿਆਰਥੀ ਬਣ ਜਾਓ ਅਤੇ ਆਪਣੇ ਕੰਮ ਦੇ ਸਮੇਂ ਉਸਤਾਦ।" ×

ਸੋਵੀਅਤ ਯੂਨੀਅਨ ਵਿਚ ੧੪ ਦਿਨ (੧੧)

# ਹੀਰੋ ਸ਼ਹਿਰ ਕੀਵ

—ਜਗਦੀਸ਼ ਸਿੰਘ—

ਮਾਸਕੋ ਤੋਂ ਰਾਤ ਦੀ ਚਲੀ ਰੇਲ ੮ ਨਵੰਬਰ ਸਵੇਰੇ ੧੦ ਕੁ ਵਜੇ ਕੀਵ ਸ਼ਹਿਰ ਪਹੁੰਚ ਗਈ। ਰੇਲਵੇ ਸਟੇਸ਼ਨ ਤੋਂ ਬਸਾਂ ਰਾਹੀਂ ਹੋਟਲ ਵਲ ਜਾਂਦਿਆਂ ਇਵੇਂ ਮਹਿਸੂਸ ਹੋ ਰਿਹਾ ਸੀ ਜਿਵੇਂ ਅਸੀਂ ਬਾਗਾਂ ਦੇ ਵਿਚੋਂ ਦੀ ਜਾ ਰਹੇ ਹਾਂ। ਸੋਹਣੇ ਫੁਲਦਾਰ ਪਤਿਆਂ ਵਾਲੇ ਬਿਰਖਾਂ ਦੀਆਂ ਲੰਮੀਆਂ ਕਤਾਰਾਂ ਅਤੇ ਹਰੇ ਕਚੂਚ ਘਾਹ ਦੀਆਂ ਪੱਤੀਆਂ ਵਿਚੋਂ ਦੀ ਸੜਕ ਮਾਰਗ ਇਵੇਂ ਲਗ ਰਿਹਾ ਸੀ ਜਿਵੇਂ ਕਿਸੇ ਨੇ ਬੁਰਸ਼ ਨਾਲ ਤਸਵੀਰ ਪੇਂਟ ਕੀਤੀ ਹੋਵੇ। ਕੀਵ ਦੀਆਂ ਵਡੀਆਂ ਵਡੀਆਂ ਬਹੁ-ਮੰਜ਼ਲੀਆਂ ਇਮਾਰਤਾਂ ਨਵੇਂ ਅਤੇ ਪੁਰਾਣੇ ਢੰਗ ਦੀਆਂ ਬਣੀਆਂ ਸਨ ਪਰ ਹਰ ਇਮਾਰਤ ਦੇ ਅੰਦਰੋਂ ਬਾਹਰੋਂ ਹਰੇ ਪਤਿਆਂ ਵਾਲੇ ਪੌਦਿਆਂ ਦੀ ਝਾਕੀ ਸੁੰਦਰ ਨਜ਼ਾਰਾ ਪੇਸ਼ ਕਰਦੀ ਸੀ। ਅੱਜ ਸ਼ਾਇਦ ਐਤਵਾਰ ਹੋਣ ਕਰਕੇ ਖੁਲ੍ਹੇ ਬਾਜ਼ਾਰਾਂ ਵਿਚ ਵੇਹਲ ਕਾਫੀ ਸੀ ਅਤੇ ਬਗੈਰ ਰੁਕਾਵਟ ਦੇ ਬਸਾਂ ਦੌੜੀਆਂ ਜਾ ਰਹੀਆਂ ਸਨ। ਅਖਾਂ ਨੂੰ ਤ੍ਰਿਪਤ ਕਰਨ ਵਾਲੇ ਵਾਤਾਵਰਨ ਚੋਂ ਲੰਘਦਿਆਂ ਸ਼ਹਿਰ ਦਾ ਸਮੁੱਚਾ ਪ੍ਰਭਾਵ ਸੀ ਕਿ ਕਿਸੇ ਕਲਾਕਾਰ ਦੀ ਰੀਝ ਨਾਨ ਬਣਾਈ ਕਿਰਤ ਹੈ। ਧੁੱਪ ਛਾਂ ਦੇ ਵਾਤਾਵਰਨ ਨੇ ਹੋਰ ਵੀ ਸ਼ਹਿਰ ਨਿਖਾਰਿਆ ਸੀ। ਬਸਾਂ ਕਦੀ ਨਿਵਾਨ ਵਲ ਜਾਂਦੀਆਂ ਕਦੀ ਉਚਾਈ ਵਲ। ਸਪਸ਼ਟ ਸੀ ਕਿ ਸ਼ਹਿਰ ਉਚੇ ਪਹਾੜੀ ਥਾਂ ਤੇ ਬਣਿਆ ਹੈ।

ਯੂਕਰੇਨ ਗਣਰਾਜ ਸੋਵੀਅਤ ਯੂਨੀਅਨ ਦਾ ਮਸ਼ਹੂਰ ਭਾਗ ਹੈ ਅਤੇ ਪੜ੍ਹਨ ਲਿਖਣ ਵਾਲੇ ਹਰ ਭਾਰਤੀ ਨੇ ਇਹ ਨਾਮ ਜ਼ਰੂਰ ਸੁਣਿਆ ਹੋਵੇਗਾ। ਇਥੋਂ ਦੇ ਲੋਕ ਖੁਲ੍ਹੇ ਡੁਲੇ ਖੇਡਣ ਨਚਣ ਗਾਉਣ ਦੇ ਸ਼ੌਕੀਨ ਅਤੇ ਕਲਾ ਪ੍ਰੇਮੀ ਹਨ। ਬੜਾ ਚਿਰ ਇਹ ਲੋਕ ਯੂਰਪ ਦੀਆਂ ਹੋਰ ਕੌਮਾਂ ਥੱਲੇ ਦਬੇ ਰਹੇ ਉਹਨਾਂ ਨਾਲ ਲੋਹਾ ਲੈਂਦੇ ਲੜਦੇ ਭਿੜਦੇ ਰਹੇ ਇਹਨਾਂ ਦੀ ਬਹਾਦਰੀ ਦੇ ਕਿੱਸੇ ਮਸ਼ਹੂਰ ਹਨ। ਪੁਰਾਣੇ ਸਮਿਆਂ ਵਿਚ ਇਕ ਵਾਰ ਪੋਲਿਸਤਾਨੀ ਧਾੜਵੀਆਂ ਨੇ ਯੂਕਰੇਨ ਤੇ ਹਮਲਾ ਕੀਤਾ ਹੋਇਆ ਸੀ। ਇਕ ਯੂਕਰੇਨੀ ਕਿਸਾਨ ਨੇ ਇਹਨਾਂ ਧਾੜਵੀ ਫੌਜਾਂ ਦੇ ਇਕ ਦਸਤੇ ਨੂੰ ਪੇਸ਼ਕਸ਼ ਕੀਤੀ ਕਿ ਉਹ ਉਹਨਾਂ ਨੂੰ ਇਕ ਬਹੁਤ ਛੋਟੇ ਤੇ ਅਣਜਾਣੇ ਰਸਤੇ ਰਾਹੀਂ ਲੈਜਾ ਸਕਦਾ ਹੈ। ਪਰ ਉਹ ਰਸਤਾ ਬਿਖੜਾ ਜ਼ਰੂਰ ਹੈ। ਉਹ ਅਗੇ ਅਗੇ ਤੁਰ ਪਿਆ ਅਤੇ ਫੌਜੀ ਦਸਤਾ ਪਿਛੇ ਪਿਛੇ। ਉਹ ਸਾਰੇ ਦਸਤੇ ਨੂੰ ਪਾਣੀ ਵਿਚ ਲੈ ਵੜਿਆ ਜਿੱਥੇ ਕਿ ਬਹੁਤ ਦਲਦਲ ਸੀ। ਉਹਦੇ ਅਗੇ ਅਗੇ ਜਾਣ ਕਰਕੇ ਸਾਰਾ ਦਸਤਾ ਪਿਛੇ ਪਿਛੇ ਚਲਦਾ ਗਿਆ। ਉਸ ਕਿਸਾਨ ਨੇ ਆਪਣੀ ਬਲੀ ਦੇ ਦਿਤੀ ਅਤੇ ਨਾਲ ਹੀ ਦੁਸ਼ਮਣ ਦਾ ਸਾਰਾ ਦਸਤਾ ਦਲਦਲ ਵਿਚ ਗਰਕ ਕਰ ਦਿਤਾ।

ਚਾਰ ਦਿਨ ਇਹਨਾਂ ਨੂੰ ਅਮਨ ਚੈਨ ਦੇ ਨਸੀਬ ਹੋਏ ਤਾਂ ਇਹਨਾਂ ਆਪਣੇ ਇਲਾਕੇ ਦੀ ਬਹੁਤ ਤਰੱਕੀ ਕੀਤੀ ਜਿਸਦੀ ਮੂੰਹ ਬੋਲਦੀ ਤਸਵੀਰ ਇਹ ਕੀਵ ਸ਼ਹਿਰ ਹੈ। ਕੀਵ ਸ਼ਹਿਰ ਦੀ ਮਸ਼ਹੂਰੀ ਸੰਗੀਤ ਨਾਚ ਅਤੇ ਕਲਾ ਦੇ ਅੰਤਰਾਸ਼ਟਰੀ ਮੇਲਿਆਂ ਕਰਕੇ ਵੀ ਹੈ। ਪੁਸਤਕਾਂ ਅਤੇ ਫਿਲਮਾਂ ਦਾ ਨਿਰਮਾਣ ਵੀ ਇਥੇ ਮਹੱਤਵ ਪੂਰਨ ਹੈ। ਇਹ ਦਨੀਪਰ ਦਰਿਆ ਕੰਢੇ ਵਸਿਆ ਸ਼ਹਿਰ ਬਦੋਬਦੀ ਮਨ ਨੂੰ ਮੋਹੰਦਾ ਹੈ।

ਸਾਡਾ ਉਤਾਰਾ ਇਕ ਉੱਚੀ ਥਾਂ ਤੇ ਬਣੇ ਮਾਡਰਨ ਹੋਟਲ ਰੂਸ ਵਿਚ ਸੀ। ਉਤਲੀਆਂ ਮੰਜ਼ਲਾਂ ਚੋਂ ਬਾਹਰ ਝਾਤੀ ਮਾਰਿਆਂ ਥਲੇ ਕੀਵ ਸ਼ਹਿਰ ਦਾ ਵਿਸ਼ਾਲ ਸਟੇਡੀਅਮ (ਖੇਡ ਮੈਦਾਨ) ਦਿਸਦਾ ਸੀ। ਅਜ ਐਤਵਾਰ ਸੀ। ਅਸੀਂ ਸੋਚਿਆ ਕਿ ਸਾਡੇ ਮੇਜ਼ਬਾਨਾਂ ਨੇ ਇਸ ਦਿਨ ਵਾਸਤੇ ਵਧੀਆ ਪ੍ਰੋਗਰਾਮ ਉਲੀਕਿਆ ਹੋਵੇਗਾ ਪਰ ਸਾਨੂੰ ਦਸਿਆ ਗਿਆ ਕਿ ਅੱਜ ਦਾ ਦਿਨ ਫਰੀ ਹੈ ਤੁਸੀਂ ਆਪਣੀ ਮਰਜ਼ੀ ਨਾਲ ਆਪਣੇ ਖਰਚੇ ਤੇ ਕਿਤੇ ਵੀ ਜਾ ਸਕਦੇ ਹੋ। ਹੁਣ ਸਾਰਾ ਦਿਨ ਕਿਵੇਂ ਲੰਘਾਇਆ ਜਾਵੇ। ਸੋਚ ਸੋਚ ਕੇ ਹਰ ਕੋਈ ਆਪਣਾ ਆਪਣਾ ਪ੍ਰੋਗਰਾਮ ਬਣਾ ਰਿਹਾ ਸੀ।

ਦੁਪਹਿਰ ਦੇ ਖਾਣੇ ਬਾਦ ਲਾਬੀ ਵਿਚ ਵਿਚਰਦਿਆਂ, ਹੋਟਲ ਵਿਚਲੇ ਬਾਜ਼ਾਰ ਵਿਚ ਘੁਮਦਿਆਂ ਵੇਖਿਆ ਕਿ ਟੀ. ਵੀ. ਤੇ ਇਕ ਫੁਟਬਾਲ ਦਾ ਮੈਚ ਸਿਧਾ ਪ੍ਰਸਾਰਿਤ ਹੋ ਰਿਹਾ ਸੀ। ਇਸ ਮੈਚ ਨੂੰ ਵੇਖਣ ਵਾਸਤੇ ਲੋਕ ਟੀ. ਵੀ. ਸੈਟਾਂ ਵਲ ਉਲਰੇ ਹੋਏ ਸਨ। ਨਿਸਚਿਤ ਰੂਪ ਵਿਚ ਇਹ ਕੋਈ ਅਹਿਮ ਮੈਚ ਹੋਵੇਗਾ ਜੋ ਨਾਲੋ ਨਾਲ ਟੈਲੀਕਾਸਟ ਹੋ ਰਿਹਾ ਸੀ। ਇਸੇ ਦੌਰਾਨ ਅਸੀਂ ਸ਼ਾਮ ਦੇ ਪ੍ਰੋਗਰਾਮ ਬਾਰੇ ਵਿਚਾਰਦਿਆਂ ਉਪਰ ਆਪਣੇ ਕਮਰਿਆਂ ਵਿਚ ਚਲੇ ਗਏ। ਇਥੇ ਬਾਰੀ ਵਿਚੋਂ ਬਾਹਰ ਝਾਕਿਆ ਤਾਂ ਪਤਾ ਲਗਾ ਕਿ ਟੀ. ਵੀ. ਤੇ ਆ ਰਿਹਾ ਮੈਚ ਤਾਂ ਐਨ ਸਾਡੇ ਹੋਟਲ ਦੇ ਥੱਲੇ ਸਟੇਡੀਅਮ ਵਿਚ ਹੋ ਰਿਹਾ ਸੀ। ਫੁਟਬਾਲ ਦਾ ਮੈਦਾਨ ਤਿੰਨ ਚੌਥਾਈ ਤਾਂ ਉਪਰੋਂ ਹੀ ਦਿਸਦਾ ਸੀ। ਹੁਣ ਸ੍ਰੀ ਜੈਕਿਸ਼ਨ ਸੈਣੀ ਅਤੇ ਮੈਂ ਫੈਸਲਾ ਕਰ ਲਿਆ ਕਿ ਅਸੀਂ ਤਾਂ ਫੁਟਬਾਲ ਦਾ ਮੈਚ ਹੀ ਦੇਖਾਂਗੇ। ਸਾਡੇ ਫੈਸਲੇ ਦੇ ਨਾਲ ਹੀ ਸਾਡੇ ਪੰਜਾਬੀ ਸਾਥੀਆਂ ਨੇ ਹੋਰ ਕਿਤੇ ਵੀ ਜਾਣ ਦਾ ਵਿਚਾਰ ਛੱਡ ਕੇ ਮੈਚ ਦੇਖਣ ਦਾ ਪ੍ਰੋਗਰਾਮ ਬਣਾ ਲਿਆ। ਅਸੀਂ ਤੁਰੰਤ ਹੀ ਲਿਫਟਾਂ ਰਾਹੀਂ ਥੱਲੇ ਆ ਗਏ ਅਤੇ ਪਹਾੜੀ ਤੋਂ ਸਿੱਧੇ ਹੀ ਥੱਲੇ ਨੂੰ ਪਗ-ਡੰਡੀਆਂ ਰਾਹੀਂ ਉਤਰਨ ਲਗੇ। ਸਾਡੇ ਬਿਲਕਲ ਨੇੜੇ

ਲਗਦਾ ਸਟੇਡੀਅਮ ਹੁਣ ਦੂਰ ਹੀ ਹੁੰਦਾ ਜਾਵੇ। ਅੰਤ ਵਲ ਖਾਂਦਿਆਂ ਅਸੀਂ ਸਟੇਡੀਅਮ ਦੁਆਰ ਤੇ ਪੁਜ ਹੀ ਗਏ ਜਿਹੜਾ ਉੱਝ ਮੁਖ ਸੜਕ ਉਪਰ ਸੀ। ਇਥੇ ਜਾ ਕੇ ਪਤਾ ਲਗਾ ਕਿ ਟਿਕਟਾਂ ਅਜੇ ਮਿਲ ਰਹੀਆਂ ਹਨ। ਸਾਨੂੰ ਭਾਸ਼ਾ ਦੀ ਸਮਸਿਆ ਸੀ। ਐਨ ਇਸ ਵੇਲੇ ਇਕ ਰੂਸੀ ਨੌਜਵਾਨ ਆਇਆ ਉਹਨੇ ਅੰਗਰੇਜ਼ੀ ਵਿਚ ਸਾਨੂੰ ਪੁਛਿਆ ਕਿ ਉਹਦੀ ਕੋਈ ਮਦਦ ਅਸੀਂ ਪਰਵਾਨ ਕਰਨੀ ਚਾਹਾਂਗੇ? ਇਸ ਨਾਲ ਉਹਨੇ ਟਿਕਟਾਂ ਖਰੀਦਣ ਵਿਚ ਸਾਡੀ ਸਹਾਇਤਾ ਕੀਤੀ ਅਤੇ ਨਾਲ ਲੈ ਕੇ ਅੰਦਰ ਤਕ ਉਹ ਛਡ ਗਿਆ। ਸਟੇਡੀਅਮ ਵਿਚ ਬੈਠਣ ਦੀਆਂ ਥਾਵਾਂ ਕੁਝ ਛੱਤੀਆਂ ਸਨ ਕੁਝ ਅਣਛੱਤੀਆਂ। ਕੰਕਰੀਟ ਦੀਆਂ ਪੌੜੀਆਂ ਤੇ ਲਕੜ ਦੇ ਬੈਂਚ ਲਗੇ ਹੋਏ ਸਨ। ਪੁਲਿਸ ਦੇ ਸਤਰਕ ਸਿਪਾਹੀ ਪਹਿਰਾ ਦੇ ਰਹੇ ਸਨ। ਨੌਜਵਾਨ ਮਰਦ ਔਰਤਾਂ ਅਤੇ ਬੱਚੇ ਪੂਰੀ ਦਿਲਚਸਪੀ ਨਾਲ ਮੈਚ ਵੇਖ ਰਹੇ ਸਨ। ਮੈਚ ਦੇ ਨਾਲ ਉਹਨਾਂ ਦੇ ਵੇਖਣ ਵਾਲੀ ਗਲ ਸਾਡਾ ਗਰੁਪ ਵੀ ਸੀ। ਇਹ ਹੀ ਗਲ ਸਾਡੇ ਵਾਸਤੇ ਵੀ ਸੀ।ਹਜ਼ਾਰਾਂ ਹੀ ਦਰਸ਼ਕਾਂ ਨੂੰ ਵੇਖਣ ਅਤੇ ਮੁਸਕਾਨਾਂ ਵੰਡਣ ਦਾ ਸਾਡਾ ਵੀ ਮੌਕਾ ਸੀ। ਫੁਟਬਾਲ ਬਹੁਤ ਤੇਜ਼ ਗਤੀ ਦਾ ਅਤੇ ਯੂਰਪੀ ਢੰਗ ਵਾਲਾ ਸੀ। ਸਚਮੁਚ ਬਹੁਤ ਦਿਲਚਸਪ ਤਮਾਸ਼ਾ ਸੀ। ਇਕ ਗਲ ਵੇਖਣ ਵਾਲੀ ਸੀ ਕਿ ਕਿਸੇ ਵੀ ਖਿਲਾੜੀ ਵਿਚ ਰਤਾ ਭਰ ਵੀ ਕੜਵਾਹਟ ਜਾਂ ਗੁੱਸਾ ਨਹੀਂ ਸੀ।

ਸੀਨੀਅਰ ਖਿਡਾਰੀ ਬਹੁਤ ਬੀਬੇ ਰਾਣੇ ਬਣ ਕੇ ਖੇਡ ਰਹੇ ਸਨ ਅਤੇ ਰੈਫਰੀ ਦਾ ਫੈਸਲਾ ਮੰਨਣ ਵਿਚ ਰਤਾ ਵੀ ਉਜ਼ਰ ਨਹੀਂ ਸਨ ਦਿਖਾ ਰਹੇ। ਸਟੇਡੀਅਮ ਵਿਚ ਪਹਿਲਾ ਤਾਂ ਕੁਝ ਚਿਰ ਧੁੱਪ ਸੀ ਫੇਰ ਯਕਦਮ ਠੰਡ ਵੱਧ ਗਈ। ਪਹਿਲਾ ਮੈਚ ਖਤਮ ਹੋਇਆ ਤਾਂ ਦੂਸਰਾ ਲੜਕੀਆਂ ਦੀਆਂ ਟੀਮਾਂ ਦਾ ਮੈਚ ਸ਼ੁਰੂ ਹੋ ਗਿਆ। ਸ਼ਾਮ ਵੀ ਹੋਣ ਲੱਗੀ ਸੀ ਸਟੇਡੀਅਮ ਦੀਆਂ ਬਤੀਆਂ ਵੀ ਜਗਮਗਾ ਉਠੀਆਂ ਸਨ। ਲੋਕ ਆਪਣੀਆਂ ਸੀਟਾਂ ਨਾਲ ਗੜੂੰਦ ਹੋਏ ਮੈਚ ਦਾ ਨਜ਼ਾਰਾ ਮਾਣੀ ਜਾ ਰਹੇ ਸਨ ਜਦੋਂ ਅਸੀਂ ਵਾਪਸ ਆ ਗਏ।

ਅਗਲੇ ਦਿਨ ਬਾਹਰ ਟੂਰ ਤੇ ਗਿਆ ਅਸਾਂ ਗਾਈਡ ਨਾਲ ਫੁਟਬਾਲ ਦੇ ਮੈਚ ਬਾਰੇ ਗਲ ਕੀਤੀ। ਸਾਡੀ ਗਾਈਡ ਮੈਚ ਦੇ ਸਾਰੇ ਤੱਥ ਜਾਣਦੀ ਸੀ। ਉਸ ਦਸਿਆ ਕਿ ਇਕ ਟੀਮ ਕੀਵ ਦੀ ਡਾਇਨਮੋ ਕਲੱਬ ਸੀ। ਇਸ ਤੇ ਮੈਂ ਦਸਿਆ ਕਿ ਇਹ ਟੀਮ ਤਾਂ ਦਿਲੀ ਵਿਚ ਡੀ. ਸੀ. ਐਮ. ਟੂਰਨਾਮੈਂਟ ਵਿਚ ਭਾਗ ਲੈ ਚੁੱਕੀ ਹੈ। ਇਸ ਤੇ ਗਾਈਡ ਨੇ ਸਾਡੀ ਜਾਣਕਾਰੀ ਤੇ ਹੈਰਾਨੀ ਪਰਗਟ ਕੀਤੀ ਉਸ ਦਾ ਕਾਰਨ ਛੇਤੀ ਹੀ ਪਤਾ ਲਗ ਗਿਆ। ਅਸੀਂ ਫਿਰ ਜ਼ਬਰਦਸਤ ਗਿਲਾ ਕੀਤਾ ਕਿ ਤੂੰ ਸਾਨੂੰ ਕਲ ਪਹਿਲੋਂ ਕਿਉਂ ਨਾ ਦਸਿਆ ਕਿ ਫੁਟਬਾਲ ਮੈਚ ਵੀ ਹੈ ਜਦੋਂ ਕਿ ਕੋਈ ਖਾਸ ਨਿਸਚਿਤ ਪ੍ਰੋਗਰਾਮ ਵੀ ਨਹੀਂ ਸੀ। ਉਸ ਫਿਰ ਹੈਰਾਨੀ ਨਾਲ ਪੁੱਛਿਆ ਕਿ ਸੱਚਮੁੱਚ ਤੁਹਾਨੂੰ ਵੀ ਫੁਟਬਾਲ ਵਿਚ ਦਿਲਚਸਪੀ ਹੈ। ਅਸੀਂ ਕਿਹਾ ਕਿ ਅਸੀਂ ਤਾਂ ਰਾਤਾਂ ਜਾਗ ਕੇ ਸੰਸਾਰ ਕੱਪ ਮੁਕਾਬਲੇ ਦੇਖਦੇ ਰਹੇ ਹਾਂ। ਭਾਰਤ ਵਿਚ ਫੁਟਬਾਲ ਪਸੰਦ ਕੀਤਾ ਜਾਂਦਾ ਹੈ। ਉਹ ਕਹਿਣ ਲਗੀ, "ਮੈਨੂੰ ਬਹੁਤ ਅਫਸੋਸ ਹੈ ਕਿ ਤੁਹਾਨੂੰ ਇਹ ਨਾ ਦਸਿਆ। ਦਰਅਸਲ ਮੈਂ ਸਮਝਦੀ ਸਾਂ ਕਿ ਭਾਰਤੀਆਂ ਨੂੰ ਸਿਰਫ ਕ੍ਰਿਕਟ ਦਾ ਹੀ ਸ਼ੌਕ ਹੈ।" ਗਲਾਂਬਾਤਾਂ ਵਿਚ ਸਪਸ਼ਟ ਹੋ ਗਿਆ ਕਿ ਰੂਸੀ ਕ੍ਰਿਕਟ ਨੂੰ ਬ੍ਰਿਟਿਸ਼ ਐਮਪਾਇਰ ਦੀ ਹੀ ਖੇਡ ਸਮਝਦੇ ਹਨ। ਮੇਰੇ ਕੋਲ ਕੁਝ ਚਾਬੀ ਦੇ ਛੱਲੇ ਸਨ ਉਪਹਾਰ ਵਜੋਂ ਦੇਣ ਵਾਸਤੇ। ਪਰ ਉਹਨਾਂ ਉਪਰ ਰਲਾਇੰਸ ਕੱਪ ਦੇ ਨਿਸ਼ਾਨ ਉਕਰੇ ਹੋਏ ਸਨ। ਮੈਂ ਜ੍ਯੂੰ ਦੇ ਤ੍ਯੂੰ ਹੀ ਵਾਪਸ ਭਾਰਤ ਲੈ ਆਇਆ।

ਅਗਲੇ ਦਿਨ ਸੋਮਵਾਰ ੯ ਨਵੰਬਰ ਨੂੰ ਸਵੇਰੇ ਸਵੇਰੇ ਉਠੇ ਤਾਂ ਬਾਹਰ ਝਾਕ ਕੇ ਵੇਖਿਆ ਤਾਂ ਬਰਫ ਪਈ ਹੋਈ ਸੀ ਧੁੱਪ ਨਹੀਂ ਸੀ ਧੁੰਦਲਕਾ ਜੇਹਾ ਸੀ। ਇਸ ਮਾਰੂ ਸਰਦੀ ਵਿੱਚ ਦੂਰ ਥਲੇ ਕੁਝ ਕਾਮੇ ਕੰਮ ਕਰਦੇ ਦਿਸੇ। ਉਹ ਵਡੇ ਵਡੇ ਲੋਹੇ ਦਾ ਗਾਡਰ ਚੁਕ ਚੁਕ ਕੇ ਰਖ ਰਹੇ ਸਨ। ਆਪਣੇ ਆਪ ਕੰਮ ਕਰ ਰਹੇ ਸਨ। ਏਡੀ ਸਰਦੀ ਵਿਚ ਵੀ ਜਿਸ ਫੁਰਤੀ ਨਾਲ ਉਹ ਕੰਮ ਕਰ ਰਹੇ ਸਨ ਅਸੀਂ ਦੋਵੇਂ ਹੀ ਦੇਖਕੇ ਹੈਰਾਨ ਰਹਿ ਗਏ। ਆਪਣੇ ਕੰਮ ਪ੍ਰਤੀ ਵਫਾਦਾਰੀ ਅਤੇ ਡਸਿਪਲਿਨ ਦੀ ਜੀਉਂਦੀ ਤਸਵੀਰ ਸੀ। ਦਿਨ ਚੜ੍ਹਿਆ ਤਾਂ ਅਸੀਂ ਸ਼ਹਿਰ ਦੇ ਟੂਰ ਤੇ ਗਏ। ਸਾਡਾ ਗਾਈਡ ਇਕ ਨੌਜਵਾਨ ਸੀ ਜਿਸਦਾ ਨਾਮ ਸਰਗੇਈ ਸੀ। ਉਹ ਬਹੁਤ ਕਾਹਲੀ ਕਾਹਲੀ ਅੰਗਰੇਜ਼ੀਬੋਲਦਾ ਸੀ ਜਿਵੇਂ ਘੋਟਾ ਲਾਕੇ ਬੋਲ ਰਿਹਾ ਹੋਵੇ।ਬੱਸ 'ਚ ਉਹਨੇ ਕੀਵ ਦਾ ਇਤਿਹਾਸ ਦਸਿਆ ਕਿ ਇਹ ੩ ਭਰਾਵਾਂ ਤੇ ਇਕ ਭੈਣ ਨੇ ਨਵਾਂ ਸ਼ਹਿਰ ਵਸਾਇਆ ਸੀ। ਵੱਡੇ ਭਰਾ ਦੇ ਨਾਮ ਤੇ ਸ਼ਹਿਰ ਦਾ ਨਾਮ ਰਖਿਆ ਗਿਆ ਇਸ ਸ਼ਹਿਰ ਦੀ ੧੯੮੨ ਵਿਚ ੧੫ਵੀਂ ਜਨਮ ਸ਼ਤਾਬਦੀ ਮਨਾਈ ਗਈ ਸੀ। ੧੯੩੪ ਵਿਚ ਇਹ ਸੋਵੀਅਤ ਯੂਕਰੇਨ ਦੀ ਰਾਜਧਾਨੀ ਬਣਿਆ। ਕੀਵ ਨੂੰ ਸੋਵੀਅਤ ਸ਼ਹਿਰਾਂ ਦੀ ਮਾਂ ਵੀ ਕਿਹਾ ਜਾਂਦਾ ਹੈ। ਯੂਕਰੇਨ ਪਰਦੇਸ਼ ਵਿਚ ਸ਼ੂਗਰ, ਬੀਟ ਬਹੁਤ ਹੁੰਦੀ ਹੈ ਜਿਵੇਂ ਭਾਰਤ ਵਿਚ ਉਤਰ ਪਰਦੇਸ਼ ਵਿਚ ਗੰਨਾਂ ਹੁੰਦਾ ਹੈ। ਅੱਜ ਬੱਦਲਵਾਈ ਵੀ ਸੀ ਅਤੇ ਕੁਝ ਕਿਣਮਿਣ ਵੀ ਹੋ ਰਹੀ ਸੀ। ਅੱਜ ਇਥੋਂ ਦੇ ਇਕ ਬਹੁਤ ਮਸ਼ਹੂਰ ਗਿਰਜਾ ਘਰ "ਸੋਫੀਆ ਚਰਚ" ਦੀ ਯਾਤਰਾ ਕੀਤੀ ਗਈ। ਇਹ ਵੀ ਅਜ ਕਲ ਅਜਾਇਬ ਘਰ ਹੈ।

ਕੀਵ ਸ਼ਹਿਰ ਦੀ ਇਮਾਰਤਸਾਜ਼ੀ ਵਾਲੀਆਂ ਯਾਦਗਾਰਾਂ

ਦੀ ਯਾਤਰਾ ਇਸੇ ਗਿਰਜਾ ਘਰ ਤੋਂ ਸ਼ੁਰੂ ਹੁੰਦੀ ਹੈ ।—ਇਹ ਗਿਰਜਾ ਘਰ ਸ਼ਹਿਜ਼ਾਦਾ ਯਾਰੋਸਲਾਵ ਸਿਆਣੇ ਨੇ ੧੦੩੭ ਵਿਚ ਸ਼ੁਰੂ ਕੀਤਾ ਸੀ । ਆਪਣੀ ਜਿੱਤ ਦੀ ਖ਼ੁਸ਼ੀ ਵਿਚ ਬਣਾਏ ਇਸ ਗਿਰਜੇ ਨੂੰ ਉਸਨੇ ਮਹਾਨ ਈਸਾਈ ਸੰਤ ਸੋਫੀਆ ਦੇ ਨਾਮ ਸਮਰਪਤ ਕੀਤਾ । ਇਹ ਗਿਆਰਵੀਂ ਸਦੀ ਦੇ ਅੱਧ ਵਿਚ ਯੂਰਪ ਵਿਚ ਸਭ ਤੋਂ ਵੱਡੇ ਗਿਰਜਿਆਂ ਵਿਚੋਂ ਇਕ ਸੀ । ਅੱਜ ਕੱਲ ਇਥੇ ਪੂਰਾ ਪਰੀਸਰ (ਕੰਪਲੈਕਸ) ਬਣਿਆ ਹੈ, 'ਸੇਂਟ ਸੋਫੀਆ ਮੀਊਜ਼ਿਅਮ ਕੰਪਲੈਕਸ ਆਫ ਹਿਸਟਰੀ ਐਂਡ ਆਰਕੀਟੈਕਚਰ।' ਬਹੁਤ ਵੱਡੇ ਟੱਲ ਵਾਲਾ ਉਚਾ ਬੁਰਜ ਇਸ ਦੀ ਡਿਊੜੀ ਤੇ ਹੈ । ਬਹੁਤ ਸਾਰੀਆਂ ਈਮਾਰਤਾਂ ਵੱਖ ਵੱਖ ਕਾਰਜਾਂ ਲਈ ਹਨ । ਦੋਹਰੀ ਲਾਈਨ ਵਿਚ ਯਾਤਰੂ ਅੰਦਰ ਜਾ ਰਹੇ ਸਨ । ਸਫੈਦ ਪੱਥਰ ਉਪਰ ਲਾਲ ਰੰਗ ਅਤੇ ਚਮਕਦੇ ਸੋਨੇ ਵਾਲੇ ਕਲਸਾਂ ਅਤੇ ਸਲੀਬਾਂ ਵਾਲੇ ਅਨੇਕਾਂ ਹੀ ਗੁੰਬਦ ਇਸ ਦੀ ਅਮੀਰ ਇਤਿਹਾਸ ਦੀ ਬਾਤ ਪਾਉਂਦੇ ਸਨ । ਅੰਦਰ ਈਸਾਈ ਸੰਤਾਂ ਅਤੇ ਧਰਮ ਦੇ ਇਤਿਹਾਸ ਦੀਆਂ ਅਨੇਕਾਂ ਤਸਵੀਰਾਂ ਸੋਨੇ ਰੰਗ ਵਿਚ ਬਣੀਆਂ ਸਨ । ਗੁੰਬਦ ਵਲ ਵੇਖੋ ਤਾਂ ਧੌਣ ਨੂੰ ਵਲ ਪੈ ਜਾਵੇ ਜਾਂ ਟੋਪੀ ਡਿੱਗ ਪਵੇ । ਮੋਜ਼ਾਇਕ (ਪੱਥਰ ਗੀਟੇ ਜੋੜ ਕੇ ਤਸਵੀਰ ਬਣਾਉਣ) ਦਾ ਕੰਮ ਵੀ ਬਹੁਤ ਸੀ । ਇਥੇ ਅਣਗਿਣਤ ਤਸਵੀਰਾਂ ਦੀਵਾਰਾਂ ਵਿਚ ਬਣੀਆਂ ਹੋਈਆਂ ਸਨ । ਗਿਰਜੇ ਦੇ ਨਿਰਮਾਤਾ ਪ੍ਰਿੰਸ ਯਾਰੋਸਲਾਵ ਦੇ ਪਰਿਵਾਰ ਦੇ ਵਿਸ਼ਾਲ ਕੰਧ ਚਿੱਤਰ ਵੀ ਸਨ ਅਤੇ ਉਸ ਦਾ ਮਕਬਰਾ ਵੀ ਸੀ । ਸਮੁਚਾ ਕੰਪਲੈਕਸ ਇਮਾਰਤ ਕਲਾ ਦਾ ਅਦਭੁਤ ਨਮੂਨਾ ਸੀ । ਈਸਾਈ ਧਰਮ ਦੇ ਇਤਿਹਾਸ ਨਾਲ ਵਾਕਫੀਅਤ ਰਖਣ ਵਾਲਿਆਂ ਵਾਸਤੇ ਇਹ ਥਾਂ ਬਹੁਤ ਹੀ ਜਾਣਕਾਰੀ ਭਰਪੂਰ ਸੀ ਅਤੇ ਦਿਲਚਸਪ ਵੀ । ਸਾਡੇ ਲਈ ਇਕ ਤੋਂ ਇਕ ਚੜ੍ਹਦੀ ਕਲਾ ਕ੍ਰਿਤੀ ਸੀ । ਇਹ ਚਰਚ ਦਸਦਾ ਸੀ ਕਿ ਇਸ ਇਲਾਕੇ ਵਿਚ ਈਸਾਈਅਤ ਦਾ ਬਹੁਤ ਬੋਲਬਾਲਾ ਰਿਹਾ ਸੀ । ਸੋਫੀਆ ਚਰਚ ਤੋਂ ਇਲਾਵਾ ਵੀ ਬਹੁਤ ਸਾਰੇ ਕਲੀਸੇ ਸੋਨੇ ਦੇ ਬੁਰਜਾਂ ਅਤੇ ਗੁਮਟੀਆਂ ਵਾਲੇ ਸਾਰੇ ਸ਼ਹਿਰ ਚੋਂ ਸਿਰ ਕਢਵੇਂ ਦਿਸਦੇ ਸਨ ।

ਸ਼ਹਿਰ ਦੀਆਂ ਅਣਗਿਣਤ ਸੁੰਦਰ ਥਾਵਾਂ ਦੀ ਯਾਤਰਾ ਇਕ ਦਿਨ ਵਿਚ ਕਰਨੀ ਤਾਂ ਸੋਚ ਤੋਂ ਬਾਹਰ ਦੀ ਗੱਲ ਹੈ ਪਰ ਅਸੀਂ ਬੱਸ ਰਾਹੀਂ ਬਾਹਰੋਂ ਬਾਹਰੋਂ ਚੱਕਰ ਜ਼ਰੂਰ ਲਾਇਆ । ਯੂਨੀਵਰਸਟੀ ਦੀ ਵਿਸ਼ਾਲ ਇਮਾਰਤ, ਬਹੁਤ ਸਾਰੀਆਂ ਘਟਨਾਵਾਂ ਸੰਬੰਧੀ ਯਾਦਗਾਰਾਂ, ਵਿਅਕਤੀਆਂ ਦੀਆਂ ਯਾਦਗਾਰਾਂ, ਅਜਾਇਬ ਘਰਾਂ, ਸੁੰਦਰ ਬਾਗ ਬਗੀਚਿਆਂ ਵਿਚੋਂ ਅਸੀਂ ਵਿਚਰਦੇ ਰਹੇ।ਕੌਮੀ ਅਮਰ ਸ਼ਹੀਦਾਂ ਦੀ ਯਾਦ ਵਿਚ ਬਲ ਰਹੀ ਸਦੀਵੀ ਜੋਤੀ ਤੇ ਅਸੀਂ ਸ਼ਰਧਾਂਜ਼ਲੀ ਅਰਪਿਤ ਕੀਤੀ। ਯੂਕਰੇਨ ਸਰਕਾਰ ਦਾ ਮੁਖ ਅਸਥਾਨ, ਅਨੇਕਾਂ ਲਾਇਬਰੇਰੀਆਂ ਅਸਮਾਨ ਛੋਹੰਦੀਆਂ ਯਾਦਗਾਰਾਂ ਵੇਖੀਆਂ । ਇਥੇ ਰੂਸ ਅਤੇ ਯੂਕਰੇਨ ਦੇ ਮੁੜ ਇਕਠੇ ਹੋਣ ਦੀ ਯਾਦ ਵਿਚ ਇਕ ਯਾਦਗਾਰ ਬਣਾਈ ਗਈ ਹੈ । ਬਹੁਤ ਚੌੜੀਆਂ ਪੌੜੀਆਂ ਰਾਹੀਂ ਪਹਾੜੀ ਉਪਰ ਜਾਕੇ ਇਕ ਬਹੁਤ ਵੱਡੀ ਪੱਥਰ ਦੀ ਡਾਟ (ਆਰਕ) ਬਣੀ ਹੋਈ ਹੈ । ਇਸ ਦੇ ਥਲੇ ਇਕ ਹੋਰ ਪੱਥਰ ਦੀ ਮੂਰਤੀ ਹੈ ਰੂਸੀ ਅਤੇ ਯੂਕਰੇਨੀ ਜਵਾਨ ਦੋਸਤੀ ਦੇ ਨਿੱਘ ਵਿਚ ਹੱਥ ਮਿਲਾ ਕੇ ਬਾਹਵਾਂ ਖੜੀਆਂ ਕਰਕੇ ਖੜੇ ਹਨ । ਬਹੁਤ ਸਾਰੇ ਕੰਧ ਚਿੱਤਰ ਅਤੇ ਬੁੱਤ ਦੀਵਾਰਾਂ ਵਿਚ ਉਕਰੇ ਹੋਏ ਸੁੰਦਰਤਾ ਵਧਾਉਂਦੇ ਹਨ । ਹਰਿਆਵਲ, ਘਾਹ ਅਤੇ ਬੂਟਿਆਂ ਦਾ ਇਕ ਵਿਸਾਲ ਮੈਦਾਨ ਹੈ । ਪਾਰਲੇ ਸਿਰੇ ਦੇ ਐਨ ਥੱਲੇ ਪਹਾੜੀ ਹੇਠ ਦਨੀਪਰ ਦਰਿਆ ਦਾ ਵਿਸ਼ਾਲ ਦ੍ਰਿਸ਼ ਹੈ । ਨੀਲੀ ਭਾਅ ਮਾਰਦਾ ਦਰਿਆ ਦਾ ਨਿਰਮਲ ਪਾਣੀ ਦੂਰ ਤਕ ਦਿਸਦਾ ਹੈ । ਉਪਰ ਵਿਸ਼ਾਲ ਪੁਲ ਹੈ । ਵਿਚ ਛੋਟੇ ਜਹਾਜ਼ ਤੇ ਕਿਸ਼ਤੀਆਂ ਚਲਦੀਆਂ ਹਨ । ਦਨੀਪਰ ਯੂਕਰੇਨੀ ਰੂਸ ਦਾ ਇਕ ਪਰਮੁਖ ਦਰਿਆ ਹੈ ਅਤੇ ਇਸ ਉਤੇ ਉਪਰ ਜਿਹੇ ਬਿਜਲੀ ਘਰ ਵੀ ਬਣਾਇਆ ਹੈ । ਇਹ ਦਰਿਆ ਇਸ ਸ਼ਹਿਰ ਦੀ ਸ਼ਾਨ ਹੈ । ਇਸ ਦਰਿਆ ਦੇ ਕਾਰਨ ਹੀ ਇਹ ਕੀਵ ਸ਼ਹਿਰ ਇਥੇ ਵਸਾਇਆ ਗਿਆ ਸੀ । ਇਸ ਥਾਂ ਤੇ ਠੰਢ ਬਹੁਤ ਸੀ ਪਰ ਸੂਰਜ ਦੀਆਂ ਕਿਰਨਾਂ ਸਾਡੀ ਮਦਦ ਕਰ ਰਹੀਆਂ ਸਨ । ਵਾਪਸ ਆਉਂਦਿਆਂ ਤਿੰਨ ਸਫਾਈ ਕਰਮਚਾਰਨਾਂ ਲੰਮੇ ਝਾੜੂ ਲੈ ਕੇ ਸੜਕ ਹੂੰਝ ਰਹੀਆਂ ਸਨ । ਅਸੀਂ ਤਸਵੀਰ ਲੈਣ ਦੀ ਕੋਸ਼ਿਸ਼ ਕੀਤੀ ਤਾਂ ਉਹ ਨੀਂਨੀਂ ਨੀਂ (ਨਾ ਨਾ) ਕਰਕੇ ਪਾਸੇ ਹੋ ਗਈਆਂ । ਬੱਸਾਂ ਵਿਚ ਗਾਈਡਾਂ ਨੇ ਜ਼ਬਰਦਸਤ ਭਾਸ਼ਨ ਦਿਤੇ ਸੋਵੀਅਤ ਇਤਿਹਾਸ ਬਾਰੇ ਸਮਾਜ ਬਾਰੇ ਕਮਿਊਨਿਸਟ ਤਹਿਰੀਕ ਅਤੇ ਪਾਰਟੀ ਬਾਰੇ ਅਤੇ ਸ਼ਹਿਰ ਬਾਰੇ ।

ਅੱਜ ਸ਼ਾਮ ਨੂੰ ਯੂਕਰੇਨੀਅਨ ਲੋਕਨ੍ਰਿਤ ਵੇਖਣ ਦਾ ਪ੍ਰੋਗਰਾਮ ਸੀ । ਇਸ ਵਾਸਤੇ ਪੈਸੇ ਦਰਸ਼ਕਾਂ ਨੂੰ ਦੇਣੇ ਪੈਣੇ ਸਨ । ਪ੍ਰਤੀ ਵਿਅਕਤੀ ੧੦ ਡਾਲਰ । ਪਰ ਬਹੁਤੇ ਦਰਸ਼ਕ ਰੂਬਲ ਹੀ ਦੇਣੇ ਚਾਹੁੰਦੇ ਸਨ । ਸਾਡੀ ਗਾਈਡ ਨੇ ਕਿਹਾ ਕਿ ਇਹ ਗੱਲ ਤਾਂ ਹੋ ਸਕੇਗੀ ਪਰ ਰਕਮ ਪੇਸ਼ਗੀ ਦੇਣੀ ਪਵੇਗੀ ਕਿਉਂਕਿ ਉਸ ਦੇ ਕਹਿਣ ਅਨੁਸਾਰ ਅਗੇ ਉਸਨੂੰ ਹੱਥ ਲੱਗ ਚੁਕੇ ਹਨ ਜਦੋਂ ਲੋਕਾਂ ਬਾਦ ਵਿਚ ਪੈਸੇ ਹੀ ਨਾ ਦਿਤੇ । ਬਹੁਤ ਸਾਰੇ ਲੋਕਾਂ ਨੇ ਲੋਕ ਨ੍ਰਿਤ ਵੇਖਣ ਵਾਸਤੇ ਰਕਮ ਜਮਾਂ ਕਰਵਾ ਦਿਤੀ । ਅੱਜ ਜੈਕਿਸ਼ਨ ਸੈਣੀ ਜੀ ਦੀ ਤਬੀਅਤ ਕੁਝ ਖਰਾਬ ਹੋ ਗਈ ਸੀ ਪਰ ਫੌਰਨ ਤਿੰਨ ਚਾਰ ਰੂਸੀ ਡਾਕਟਰ ਪੁਜ ਗਏ ਉਹਨਾਂ ਦਵਾਈ ਦਿਤੀ ਕੁਝ ਆਰਾਮ ਕੀਤਾ ਤੇ ਸੈਣੀ ਸਾਹਿਬ ਨੌ ਬਰ ਨੌ ਹੋ ਗਏ ।

ਲੌਢੇ ਵੇਲੇ ਅਸੀਂ ਬਾਜ਼ਾਰ ਘੁੰਮਣ ਗਏ । ਅਸੀਂ

ਪੈਦਲ ਚਲਦੇ ਟੈਕਸੀ ਬੱਸ ਲੈਣ ਕਰਦੇ ਕਰਦੇ ਪੈਦਲ ਹੀ ਵਡੇ ਬਾਜ਼ਾਰ ਪੁਜ ਗਏ। ਵੱਖ ਵੱਖ ਸਟੋਰਾਂ ਤੇ ਘੁੰਮਦਿਆਂ ਚੀਜ਼ਾਂ ਵੇਖੀਆਂ ਜ਼ਿਆਦਾ ਅਤੇ ਖਰੀਦੀਆਂ ਘੱਟ। ਇਥੇ ਇਕ ਦੋ ਲੜਕੀਆਂ ਨੇ ਆਪਣੇ ਪਰਿਵਾਰਾਂ ਨਾਲ ਬਹੁਤ ਸਨੇਹ ਨਾਲ ਵੇਖਦਿਆਂ ਮੈਨੂੰ ਅਸਲਾਮਾ ਲੈਕਮ ਕਹੀ। ਮੈਂ ਵਾਪਸੀ ਉਤਰ ਦਿਤਾ ਵਾਹ ਲੈਕਮ ਸਲਾਮ—ਮੇਰੀ ਚਿੱਟੀ ਗੋਲ ਪਗੜੀ ਤੇ ਐਕਚਨ ਉਹਨਾਂ ਨੂੰ ਮੇਰੇ ਮੁਸਲਿਮ ਇਮਾਮ ਹੋਣਾ ਦਾ ਭੁਲੇਖਾ ਪਾਂਦੇ ਸਨ। ਇਥੇ ਸੈਣੀ ਸਾਹਿਬ ਨੂੰ ਲਘੂ-ਸ਼ੰਕਾ ਹੋਈ। ਅਸੀਂ ਦੋਵੇਂ ਇਸ ਕਾਰਜ ਵਾਸਤੇ ਨਿਕਲ ਪਏ। ਇਕ ਥਾਂ ਸੜਕ ਚੌਕਾਂ ਦੇ ਹੇਠ ਬਣੇ ਰਾਹ ਵਿਚ ਟਾਇਲਟ ਸੀ। ਅਸੀਂ ਪੁਛਦੇ ਪੁਛਾਉਂਦੇ ਉਥੇ ਪੁੱਜ ਗਏ ਪਰ ਅਗੇ ਰੋਕ ਲਗੀ ਹੋਈ ਸੀ। ਪਸ਼ਾਬ ਰੋਕ ਕੇ ਰਖਣਾ ਖਤਰਨਾਕ ਹੁੰਦਾ ਹੈ। ਆਖਰ ਇਕ ਅੰਗਰੇਜ਼ੀ ਪੜ੍ਹਿਆ ਜਵਾਨ ਮਿਲ ਗਿਆ ਉਸ ਤੋਂ ਇਹ ਸੂਚਨਾ ਮਿਲੀ ਕਿ ਇਹ ਅੱਧੇ ਘੰਟੇ ਬਾਦ ਖੁਲ੍ਹੇਗਾ, ਮੁਰੰਮਤ ਹੋ ਰਹੀ ਹੈ। ਅਸੀਂ ਕਿਵੇਂ ਹੋਰ ਥਾਂ ਇਹ ਕਾਰਜ ਕਰਨ ਲਈ ਤੁਰ ਪਏ। ਬਗੈਰ ਦੁਭਾਸ਼ੀਏ ਤੋਂ ਇਸ਼ਾਰਿਆਂ ਨਾਲ ਕੇਵਲ ਟਾਇਲਟ ਸ਼ਬਦ ਦਾ ਪ੍ਰਯੋਗ ਕਰਦੇ ਹੋਏ ਦਸੇ ਇਸ਼ਾਰਿਆਂ ਤੇ ਚਲਦੇ ਚਲਾਉਂਦੇ ਮੁੜ ਉਸੇ ਥਾਂ ਪੁੱਜ ਗਏ। ਪਸ਼ਾਬਖਾਨਾ ਅਜੇ ਵੀ ਬੰਦ ਸੀ। ਅੰਤ ਅਸੀਂ ਫੈਸਲਾ ਕੀਤਾ ਕਿ ਟੈਕਸੀ ਲੈ ਕੇ ਹੋਟਲ ਚਲਦੇ ਹਾਂ। ਜੇ ਭਾਰਤ ਹੁੰਦਾ ਤਾਂ ਇਹ ਕਾਰਜ ਨਿਰਵਿਘਨ ਹੋ ਜਾਣਾ ਸੀ। ਮੈਨੂੰ ਭਾਰਤੀ ਲੋਕ ਦੰਦ ਚਰਚਾ ਯਾਦ ਆਈ। ਅਖੇ ਭਾਰਤ ਦੇ ਇਕ ਗਵਾਂਢੀ ਦੇਸ਼ ਦਾ ਪ੍ਰਧਾਨ ਰੂਸ ਗਿਆ ਤਾਂ ਉਹ ਇਸ ਤਾਕ ਵਿਚ ਸੀ ਕਿ ਕੋਈ ਸੜਕ ਕੰਢੇ ਰੂਸੀ ਪਸ਼ਾਬ ਕਰਦਾ ਹੋਵੇ ਤਾਂ ਉਹ ਆਪਣੇ ਮੇਜ਼ਬਾਨਾਂ ਨੂੰ ਵਿਖਾ ਸਕੇ ਕਿ ਇਥੇ ਵੀ ਇਹ ਗੱਲ ਹੁੰਦੀ ਹੈ ਪਰ ਉਸਨੂੰ ਸਫਲਤਾ ਨਾ ਹੋਈ। ਆਖਰ ਸਵੇਰੇ ਸਵੇਰੇ ਉਹਨੂੰ ਇਕ ਬੰਦਾ ਦਿੱਸ ਪਿਆ ਜੋ ਉਹਨੇ ਰੂਸੀਆਂ ਨੂੰ ਦੱਸ ਦਿਤਾ ਕਿ ਅਹੋ ਵੇਖੋ ਤੁਹਾਡੇ ਦੇਸ਼ ਵਿਚ ਵੀ ਲੋਕ ਸੜਕ ਕੰਢੇ ਪਸ਼ਾਬ ਕਰਨ ਵਾਲੇ ਹੈਗੇ ਹਨ। ਪੁਛਣ ਤੇ ਉਸ ਬੰਦੇ ਨੇ ਦਸਿਆ ਕਿ ਮੈਂ ਉਸੇ ਦੇਸ਼ ਦਾ ਰਾਜਦੂਤ ਹਾਂ ਜਿਥੋਂ ਦੇ ਪ੍ਰਧਾਨ ਸਾਹਿਬ ਰੂਸ ਦੀ ਯਾਤਰਾ ਕਰ ਰਹੇ ਹਨ।

ਖੈਰ ਅਸੀਂ ਟੈਕਸੀ ਲਭਦੇ ਲਭਦੇ ਮੁੜ ਪੈਦਲ ਹੀ ਹੋਟਲ ਪੁੱਜ ਗਏ। ਜਿਸ ਕਾਰਜ ਵਾਸਤੇ ਆਏ ਸੀ ਉਹ ਸੰਪੂਰਨ ਕੀਤਾ ਤੇ ਮੁੜ ਕੇ ਬਾਜ਼ਾਰ ਜਾਣ ਦੀ ਹਿੰਮਤ ਨਹੀਂ ਕੀਤੀ। ਸਾਡੇ ਸਾਥੀ ਵੀ ਉਡੀਕ ਉਡੀਕ ਕੇ ਹੋਟਲ ਪਰਤ ਆਏ।

ਸ਼ਾਮ ਨੂੰ ਅਸੀਂ ਕੀਵ ਦੇ ਜਗਤ ਪ੍ਰਸਿੱਧ ਯੂਕਰੇਨੀ ਲੋਕ ਨਾਚ ਵੇਖਣ ਗਏ। ਇਕ ਵਖਰੀ ਵਡੀ ਇਮਾਰਤ ਇਸ ਕੰਮ ਵਾਸਤੇ ਰਾਖਵੀਂ ਸੀ। ਜਦੋਂ ਅਸੀਂ ਪਹੁੰਚੇ ਤਾਂ ਅੰਦਰ ਬਿਲਕੁਲ ਖਾਲੀ ਸੀ ਅੱਧੇ ਘੰਟੇ ਬਾਦ ਸ਼ੋ ਸ਼ੁਰੂ ਹੋਣਾ ਸੀ। ਅਸੀਂ ਕੋਟ ਜਮਾਂ ਕਰਾਉਣ ਲਗੇ ਤਾਂ ਜੈਕਿਸ਼ਨ ਜੀ ਦੀ ਟੋਪੀ ਵਲ ਵੇਖ ਕੇ ਕੋਟ ਟੰਗਣ ਦੀ ਸੇਵਾ ਕਰ ਰਹੀ ਮਾਈ ਨੇ ਖੁਸ਼ ਹੋ ਕੇ ਪੁਛਿਆ 'ਰਾਜੀਵ ਗਾਂਧੀ'? ਭਾਵ ਤੁਸੀਂ ਭਾਰਤ ਤੋਂ ਆਏ ਹੋ? ਹਾਲ ਦੇ ਅੰਦਰ ਲਕੜ ਦੀਆਂ ਕੁਰਸੀਆਂ ਸਨ ਪਰ ਆਰਾਮਦੇਹ। ਸ਼ੋ ਦੇ ਸਮੇਂ ਵੇਲੇ ਤਕ ਹਾਲ ਲਗ ਭਗ ਭਰ ਚੁੱਕਾ ਸੀ। ਇਹ ਨਾਚ ਗਰੁਪ ਤੀਹ ਪੈਂਤੀ ਮੁੰਡੇ ਕੁੜੀਆਂ ਦੇ ਜੋੜੀਆਂ ਤੇ ਨਿਰਭਰ ਸੀ। ਸਾਡੀਆਂ ਅਗਲੀਆਂ ਸੀਟਾਂ ਤੇ ਸੰਗੀਤ ਆਰਕੈਸਟਰਾਂ ਵਾਲੇ ਸੰਗੀਤਕਾਰ ਸਨ ਪੱਛਮੀ ਸਾਜ਼ਾਂ ਸਹਿਤ। ਕਲਾਕਾਰਾਂ ਨੇ ਲੰਮੇ ਲੰਮੇ ਬੂਟ ਪਾਏ ਸਨ। ਸਰੀਰ ਢਕਣ ਵਾਲੀਆਂ ਪੁਸ਼ਾਕਾਂ ਦੇ ਰੰਗ ਬਹੁਤ ਹਲਕੇ ਅਤੇ ਬਹੁਤ ਸਾਤਵਿਕ ਪ੍ਰਭਾਵ ਵਾਲੇ। ਲੜਕੀਆਂ ਇਵੇਂ ਲਗਦੀਆਂ ਜਿਵੇਂ ਗੁੱਡੀਆਂ ਹੋਣ ਤੇ ਲੜਕੇ ਪਟੋਲੇ ਲਗਦੇ। ਇਵੇਂ ਲਗਦਾ ਜਿਵੇਂ ਉਹਨਾਂ ਦਾ ਸਾਰੀਆਂ ਦਾ ਸਰੂਪ ਇਕ ਹੋਵੇ ਜਿਵੇਂ ਉਹ ਜੁੜਵੀਆਂ ਭੈਣਾਂ ਹੋਣ। ਉਹ ਹੌਲੀ ਹੌਲੀ ਧੌਣਾਂ ਵੀ ਇਵੇਂ ਹਿਲਾਂਦੀਆਂ ਜਿਵੇਂ ਸਪਰਿੰਗਦਾਰ ਖਿਡੌਣੇ ਹੋਣ। ਲੈਨਿਨਗਰਾਦ ਵਿਚ ਵੇਖਿਆ ਬੈਲੇ ਨਾਚ ਪੱਛਮੀ ਸ਼ਹਿਰੀ ਤਰਜ਼ ਦਾ ਕਲਾਸਕੀ ਨਾਚ ਸੀ ਪਰ ਇਹ ਪੇਂਡੂ ਕਿਸਮ ਦਾ ਭਰਪੂਰ ਖੁਲ੍ਹਾ ਡੁਲ੍ਹਾ ਨਾਚ ਸੀ। ਭਰਵੇਂ ਕਦਮ ਤੇ ਪੂਰੇ ਬੋਲ। ਮਰਦ ਕਲਾਕਰਾਂ ਨੇ ਜਦੋਂ ਪੂਰੀ ਗਤੀ ਵਿਚ ਆ ਕੇ ਘੁਮਣਾ ਤਾਂ ਉਹਨਾਂ ਜ਼ਮੀਨ ਤੋਂ ਛੇ ਛੇ ਫੁਟ ਉਚਿਆਂ ਘੁਮਦਿਆਂ ਹੀ ਰਹਿਣਾ। ਵਿਚ ਵਿਚ ਉਹਨਾਂ ਕਾਮੇਡੀ (ਹਾਸਾ ਮਖੌਲ) ਦੀਆਂ ਕ੍ਰਿਤਾਂ ਪੇਸ਼ ਕਰਕੇ ਹਸਾਇਆ ਵੀ ਬਹੁਤ। ਭੰਗੜੇ ਵਾਂਗ ਹੋ ਹੋ ਅਤੇ ਗਿੱਧੇ ਵਾਂਗ ਲੜਕੀਆਂ ਦੇ ਗਾਣੇ ਸਨ। ਇਕ ਦੇ ਬਾਦ ਇਕ ਆਈਟਮ ਪੇਸ਼ ਹੋ ਰਹੀ ਸੀ। ਅਖੀਰ ਉਤੇ ਨਾਚ ਦਾ ਉਹ ਧਮਚੱੜਾ ਪਿਆ ਕਿ ਕਲਾਕਾਰਾਂ ਅਤੇ ਦਰਸ਼ਕਾਂ ਦੀਆਂ ਤਾਲੀਆਂ ਅਤੇ ਪੈਰ ਇਕੋ ਤਾਲ ਅਤੇ ਲੈਅ ਵਿਚ ਹਰਕਤ ਕਰ ਰਹੇ ਸਨ। ਵਖ ਵਖ ਰੰਗਾਂ ਦੇ ਝਲਕਾਰੇ ਚਾਨਣ ਨੂੰ ਰੰਗ ਰਹੇ ਸਨ। ਲੇਖਕ ਨੇ ਇਸ ਨਾਚ ਦੀਆਂ ਵਨਗੀਆਂ ਬਾਦ ਵਿਚ ਦਿੱਲੀ ਵਿਚ ਰੂਸੀ ਮੇਲੇ ਦੌਰਾਨ ਵੀ ਵੇਖੀਆਂ ਪਰ ਜੋ ਸ਼ਿਦਤ ਕੀਵ ਦੀ ਸਟੇਜ ਤੇ ਸੀ ਉਹ ਦਿੱਲੀ ਵਿਚ ਨਹੀਂ ਸੀ। ਨਿਰਸੰਦੇਹ ਲੋਕ ਨਾਚਾਂ ਨੂੰ ਸਿਖਰ ਦੀ ਕਲਾ ਪਧਰ ਤਕ ਕਲਾਕਾਰ ਨੇ ਪਹੁੰਚਾਇਆ। ਸਾਡੀ ਜਾਣਕਾਰੀ ਅਨੁਸਾਰ ਪਿੰਡਾਂ ਵਿਚ ਅਜਿਹੀਆਂ ਕਲਾ ਮੰਡਲੀਆਂ ਆਮ ਹਨ ਜੋ ਗੀਤ ਸੰਗੀਤ ਨ੍ਰਿਤ ਅਤੇ ਨਾਟਕ ਆਮ ਕਰਦੀਆਂ ਹਨ। ਇਹਨਾਂ ਨੂੰ ਲੋਕਾਂ ਵਲੋਂ ਅਤੇ ਸਰਕਾਰ ਵਲੋਂ ਭਰਵਾਂ ਹੁੰਗਾਰਾ ਮਿਲਦਾ ਹੈ ਅਤੇ ਇਹ ਮਿਹਨਤ ਨਾਲ ਆਪਣੇ

ਪ੍ਰੋਗਰਾਮ ਤਿਆਰ ਕਰਦੀਆਂ ਹਨ। ਅੱਜ ਦੇ ਲੋਕ ਨਾਚ ਨੇ ਸਭ ਦੀ ਆਸ ਤੋਂ ਵੱਧ ਪ੍ਰਭਾਵ ਪਾਇਆ ਅਤੇ ਇਹ ਨਾਚ ਵੇਖਣਾ ਇਕ ਵੱਡੀ ਪ੍ਰਾਪਤੀ ਮੰਨਿਆ ਗਿਆ।

ਮੰਗਲਵਾਰ ੧੦ ਨਵੰਬਰ ੧੯੮੭ : ਅੱਜ ਸਾਡਾ ਕੀਵ ਵਿਚ ਅੰਤਮ ਦਿਨ ਸੀ। ਦੋ ਦਿਨ ਅਸੀਂ ਕਾਫੀ ਘੁਮੇ ਫਿਰੇ ਸੀ ਪਰ ਨਗੂਣੇ ਦੋ ਦਿਨ ਕੀ ਹੁੰਦੇ ਹਨ ਏਡੇ ਪਸਾਰੇ ਨੂੰ ਵੇਖਣ ਵਾਸਤੇ! ਅਸੀਂ ਦਨੀਪਰ ਦਰਿਆ ਦੇ ਪਾਰ ਜਾ ਕੇ ਨਵੀਆਂ ਆਬਾਦੀਆਂ ਦੇਖੀਆਂ ਸਨ, ਵਿਕਟਰੀ ਟਾਵਰ ਦੀ ਮਹਾਨ ਪ੍ਰਿਤਮਾ ਦੇ ਦਰਸ਼ਨ ਕੀਤੇ ਸਨ ਜਿਥੇ ਮਾਤਾ ਕੀਵ ਦਾ ਵਿਸ਼ਾਲ ਬੁਤ ਹੱਥ ਵਿਚ ਢਾਲ ਤੇ ਤਲਵਾਰ ਫੜੀ ਖੜਾ ਸੀ। ਘੜੀ ਦੀ ਟਿਕ ਟਿਕ ਦੀ ਆਵਾਜ਼ ਭਾਵੇਂ ਕਿੰਨੀ ਵੀ ਨਿਗੂਣੀ ਸੀ ਪਰ ਇਸ ਦਾ ਪ੍ਰਭਾਵ ਬਹੁਤ ਸੀ। ਸਮਾਂ ਹੌਲੀ ਹੌਲੀ ਕਰਕੇ ਖਿਸਕ ਰਿਹਾ ਸੀ ਅਤੇ ਸਾਡਾ ਇਸ ਸ਼ਹਿਰ ਵਿਚ ਅੰਤਮ ਦਿਨ, ਕੇਵਲ ਪੌਣਾ ਹੀ ਰਹਿ ਗਿਆ ਸੀ।

ਅਜ ਸਵੇਰ ਦੇ ਕਈ ਪ੍ਰੋਗਰਾਮ ਹੋ ਸਕਦੇ ਸਨ। ਇਕ ਗਰੁਪ ਨੇ ਪਿੰਡ ਦਾ ਮਾਡਲ ਵੇਖਣ ਜਾਣਾ ਸੀ। ਅਸੀਂ ਕੋਈ ਸੋਵੀਅਤ ਪਿੰਡ ਜ਼ਰੂਰ ਵੇਖਣਾ ਚਾਹੁੰਦੇ ਸੀ ਪਰ ਇਸ ਦਾ ਪਰਬੰਧ ਨਹੀਂ ਸੀ ਕੇਵਲ ਪਿੰਡ ਦਾ ਮਾਡਲ ਭਾਵ ਪਿੰਡ ਵਾਂਗ ਹੀ ਬਣਾਇਆ ਨਕਲੀ ਪਿੰਡ ਵੇਖਿਆ ਜਾ ਸਕਦਾ ਸੀ। ਕੁਝ ਇਕ ਹੋਰ ਥਾਵਾਂ ਦਾ ਪ੍ਰੋਗਰਾਮ ਸੀ ਅਤੇ ਅਜ ਦੋਸਤੀ ਸੰਸਥਾ ਵਲੋਂ ਵੀ ਪ੍ਰੋਗਰਾਮ ਸੀ। ਸਥਾਨਕ ਗਾਈਡ ਨੇ ਸਾਰੀ ਗਲ ਸਮਝਾ ਦਿਤੀ ਸੀ ਕਿ ਵਖ ਵਖ ਥਾਵਾਂ ਤੇ ਵਖਰੇ ਗਰੁਪਾਂ ਵਿਚ ਹੀ ਜਾਇਆ ਜਾਵੇਗਾ।ਆਪਣੀ ਆਪਣੀ ਪਸੰਦ ਅਨੁਸਾਰ ਜਾਇਆ ਜਾ ਸਕਦਾ ਹੈ। ਪਰ ਉਸ ਨੇ ਸੁਝਾਉਣੀ ਦੇ ਦਿਤੀ ਕਿ ਦੋਸਤੀ ਸੰਸਥਾ ਵਿਚ ਕੇਵਲ ਭਾਸ਼ਣ ਹੋਣਗੇ ਤੇ ਕੋਈ ਏਥੇ ਉਕਤਾ ਵੀ ਸਕਦਾ ਹੈ।

ਅਸੀਂ ਦੋਹਾਂ ਥਾਵਾਂ ਤੇ ਕਿਵੇਂ ਜਾਈਏ ? ਇਸ ਪ੍ਰਸ਼ਨ ਦਾ ਸਾਡੇ ਕੋਲ ਇਕ ਹੀ ਹੱਲ ਸੀ ਕਿ ਅਸੀਂ ਦੋ ਥਾਵਾਂ ਤੇ ਵੰਡੇ ਜਾਈਏ। ਅਸੀਂ ਫੈਸਲਾ ਕੀਤਾ ਕਿ ਜੋ ਕਿਸ਼ਨ ਸੈਣੀ ਜੀ ਤਾਂ ਪਿੰਡ ਦਾ ਮਾਡਲ ਵੇਖ ਆਉਣ ਅਤੇ ਮੈਂ ਦੋਸਤੀ ਸੰਸਥਾ ਵਿਚ ਹੋ ਆਵਾਂਗਾ। ਅਤੇ ਬਾਦ ਵਿਚ ਜਾਣਕਾਰੀ ਸਾਂਝੀ ਕਰ ਲਵਾਂਗੇ। ਸੋ ਇਕ ਪੂਰੀ ਬਸ ਭਰ ਕੇ ਇਕ ਖੂਬਸੂਰਤ ਹਾਲ ਵਿਚ ਸਾਨੂੰ ਲੈ ਗਈ। ਕੋਟ ਆਦਿ ਲਾਹ ਕੇ ਯਾਤਰੀ ਇਕ ਹਾਲ ਵਿਚ ਇਕਠੇ ਹੋ ਗਏ।

ਦੋਸਤੀ ਸੰਸਥਾ ਵਿਚ ਰਿਟਾਇਰਡ ਜਨਰਲ ਸਨ। ਔਰਤਾਂ ਅਤੇ ਮਰਦ। ਇਥੇ ਕੇਵਲ ਅਹੁਦੇਦਾਰ ਹੀ ਆਏ ਸਨ। ਉਹਨਾਂ ਦਸਿਆ ਕਿ ਇਸ ਸੰਸਥਾ ਦੇ ੫ ਲੱਖ ਮੈਂਬਰ ਹਨ। ਸੰਸਥਾ ਦੇ ਸਾਰੇ ਸੋਵੀਅਤ ਅਧਿਕਾਰੀ ਮੰਚ ਉਤੇ ਕੁਰਸੀਆਂ ਤੇ ਸ਼ਸ਼ੋਭਤ ਸਨ ਅਤੇ ਅਸੀਂ ਉਹਨਾਂ ਦੀਆਂ ਸਾਹਮਣੀਆਂ ਸੀਟਾਂ ਡੇ ਦਰਸ਼ਕਾਂ ਵਾਲੀ ਥਾਂ। ਸਾਡਾ ਸਥਾਨਕ ਗਾਈਡ ਸਰਗੇਈ ਹੀ ਵਿਚ ਦੁਭਾਸ਼ੀਆ ਸੀ। ਰੂਸੀ ਆਪਣੀ ਬੋਲੀ ਵਿਚ ਗਲ ਕਰਦੇ ਸਨ ਅਤੇ ਸਰਗੇਈ ਉਸ ਦਾ ਅੰਗਰੇਜ਼ੀ ਵਿਚ ਅਨੁਵਾਦ ਕਰਕੇ ਸੁਣਾਂਦਾ ਸੀ।

ਸਭ ਤੋਂ ਪਹਿਲਾਂ ਸਾਰੇ ਰੀਟਾਇਰਡ ਜਰਨੈਲਾਂ ਦਾ ਤੁਆਰਫ ਕਰਾਇਆ ਗਿਆ। ਔਰਤ ਅਤੇ ਮਰਦ ਜਰਨੈਲ ਸੋਹਣੀਆਂ ਵਰਦੀਆਂ ਵਿਚ ਸਨ। ਉਹਨਾਂ ਦੀਆਂ ਛਾਤੀਆਂ ਬੇ-ਸ਼ੁਮਾਰ ਤਮਗਿਆ ਨਾਲ ਭਰੀਆਂ ਪਈਆਂ ਸਨ। ਉਹਨਾਂ ਪੁਛਿਆ ਕਿ ਤੁਹਾਡੇ ਡੈਲੀਗੇਸ਼ਨ ਦਾ ਲੀਡਰ ਕੌਣ ਹੈ। ਅਸੀਂ ਕਿਹਾ ਕਿ ਪ੍ਰਿੰਸੀਪਲ ਗੁਪਤਾ ਜੀ। ਗੁਪਤਾ ਜੀ ਥਾਪਰ ਇੰਸਟੀਚਿਊਟ ਪਟਿਆਲਾ ਦੇ ਪ੍ਰਿੰਸੀਪਲ ਹਨ ਉਹਨਾਂ ਨੇ ਵੀ ਮੰਚ ਤੇ ਭਾਰਤੀ ਡੈਲੀਗੇਸ਼ਨ ਦੇ ਲੀਡਰ ਵਜੋਂ ਕੁਰਸੀ ਸਾਂਭ ਲਈ।

ਰੂਸੀ ਲੀਡਰਾਂ ਦੀਆਂ ਤਕਰੀਰਾਂ ਵਿਚ ਉਹਨਾਂ ਦੇ ਜੰਗ ਦੇ ਸਮੇਂ ਦੇ ਕਾਰਨਾਮੇ ਦਸੇ ਗਏ ਜੋ ਲੂ-ਕੰਢੇ ਖੜੇ ਕਰਨ ਵਾਲੇ ਸਨ। ਰੂਸੀ ਇਤਿਹਾਸ ਵਿਚੋਂ ਆਪਣੇ ਜ਼ਾਤੀ ਤਜਰਬੇ ਵਾਰੀ ਵਾਰੀ ਸਭ ਨੇ ਦੱਸੇ ਸਨ। ਅਤੇ ਅੰਤ ਉਤੇ ਸੋਵੀਅਤ ਦੇਸ਼ ਦੀ ਅਮਨ ਚਾਹੁੰਦੀ ਨੀਤੀ ਦਾ ਜ਼ਿਕਰ ਕੀਤਾ ਸੀ। ਉਹਨਾਂ ਕਿਹਾ ਅਸੀਂ ਕੁਲ ਦੁਨੀਆਂ ਵਿਚ ਅਮਨ ਚਾਹੁੰਦੇ ਹਾਂ ਅਮਰੀਕਾ ਨਾਲ ਵੀ। ਸਾਥੀ ਗੋਰਬਾਚੋਵ ਦੀ ਪ੍ਰਸਤਾਵਿਤ ਅਮਰੀਕਾ ਯਾਤਰਾ ਤੇ ਉਹਨਾਂ ਬਹੁਤ ਆਸਾਂ ਬੰਨ੍ਹੀਆਂ ਹੋਈਆਂ ਸਨ।

ਇਸ ਬਾਦ ਭਾਰਤੀ ਡੈਲੀਗੇਸ਼ਨ ਵਲੋਂ ਸ੍ਰੀ ਗੁਪਤਾ ਜੀ ਬੋਲੇ। ਗੁਪਤਾ ਜੀ ਸੁਭਾਅ ਵਲੋਂ ਬਹੁਤ ਨਰਮ ਅਤੇ ਸਾਊ ਵਿਅਕਤੀ ਹਨ। ਉਹਨਾਂ ਬਹੁਤ ਚੁਣ ਚੁਣ ਕੇ ਸ਼ਬਦ ਵਰਤੇ। ਭਾਰਤ ਅਤੇ ਸੋਵੀਅਤ ਯੂਨੀਅਨ ਦੀ ਦੋਸਤੀ ਅਤੇ ਭਾਈਵਾਲੀ ਦਾ ਜ਼ਿਕਰ ਕੀਤਾ ਅਤੇ ਸੋਵੀਅਤ ਯੂਨੀਅਨ ਜਿਹੇ ਮਹਾਨ ਅਤੇ ਖੂਬਸੂਰਤ ਦੇਸ ਦੀ ਯਾਤਰਾ ਦੀ ਖੁਸ਼ੀ ਪਰਗਟ ਕੀਤੀ ਅੰਤ ਉਤੇ ਉਹਨਾਂ ਨੇ ਆਪਣੇ ਨਿਘੇ ਸੁਆਗਤ ਵਾਸਤੇ ਧਨਵਾਦ ਕੀਤਾ।

ਸੋਵੀਅਤ ਮਿਤਰਾਂ ਵਲੋਂ ਦੋਸਤੀ ਦਾ ਉਪਹਾਰ ਵੀ ਗੁਪਤਾ ਜੀ ਨੂੰ ਪੇਸ਼ ਕੀਤਾ ਗਿਆ।

ਇਸ ਤੋਂ ਬਾਦ ਪ੍ਰੋਗਰਾਮ ਇਹ ਬਣਿਆ ਕਿ ਭਾਰਤੀ ਡੈਲੀਗੇਸ਼ਨ ਦਾ ਤੁਆਰਫ ਕਰਾਇਆ ਜਾਵੇ। ਆਸਾਮ ਤੋਂ ਆਏ ਪਹਿਲੇ ਵਿਅਕਤੀ ਨੂੰ ਵਕਤ ਦਿਤਾ ਗਿਆ। ਉਸ ਕਿਹਾ ਮੈਂ ਇਕ ਕਵੀ ਹਾਂ ਕਵਿਤਾ ਸੁਣਾਵਾਂਗਾ। ਫੇਰ ਇਕ ਹੋਰ ਸਜਨ ਨੇ ਆਪਣਾ ਤੁਆਰਫ ਕਰਾਇਆ ਤਾਂ ਪਤਾ ਲਗ ਗਿਆ ਕਿ ਜਿੰਨੇ ਲੰਮੇ ਭਾਸ਼ਨ ਰੂਸੀਆਂ ਨੇ ਕੀਤੇ ਹਨ ਓਨੇ

ਲੰਮੇ ਹੀ ਭਾਰਤੀਆਂ ਵਲੋਂ ਹੋਣਗੇ ਪਰ ਰੂਸੀ ਕਾਰਨਾਮਿਆਂ ਅਤੇ ਕੌਮਾਂ ਸ਼ਹਾਦਤਾਂ ਦੇ ਪਰਸੰਗਾਂ ਦੇ ਮੁਕਾਬਲੇ ਵਿਚ ਬਹੁਤ ਫਿਕੇ ਸਨ। ਫਿਰ ਇਹ ਰੌਂਅ ਤਬਦੀਲ ਕਰਕੇ ਸੁਆਲ ਜੁਆਬ ਸ਼ੁਰੂ ਕੀਤੇ ਗਏ। ਭਾਵ ਭਾਰਤੀ ਸੁਆਲ ਕਰਨ ਵਾਲੇ ਅਤੇ ਰੂਸੀ ਜਵਾਬ ਦੇਣ ਵਾਲੇ। ਇਸ ਦਾ ਮਤਲਬ ਸੀ ਜਿਹੜੀ ਗਲ ਮੈਂ ਕਹਿਣੀ ਹੈ ਉਹੋ ਨਹੀਂ ਕਹੀ ਜਾ ਸਕੇਗੀ। ਇਕ ਦੋ ਘਿਸੇ ਪਟੇ ਸਵਾਲ ਹੋਏ। ਇਕ ਮਾਈ ਕਹਿਣ ਲਗੀ (ਇਸ ਨੂੰ ਹਰ ਥਾਂ ਸਵਾਲ ਕਰਨ ਦਾ ਵਾਹਵਾ ਝੱਸ ਸੀ) ਤੁਹਾਡੇ ਨੌਜਵਾਨਾਂ ਦੀਆਂ ਕੀ ਸਮਸਿਆਵਾਂ ਹਨ? ਰੂਸੀ ਜਰਨੈਲ ਨੇ ਦੋ ਵਾਰ ਸਵਾਲ ਸੁਣਿਆ ਫਿਰ ਕਹਿਣ ਲਗਾ ਕਾਹਦੀ ਸਮਸਿਆ। ਯੂਥ ਦੀ ਕੀ ਸਮਸਿਆ ਹੋ ਸਕਦੀ ਹੈ ਸਾਡੇ ਕੋਈ ਸਮਸਿਆ ਨਹੀਂ ਹੈ।

ਮੇਰੀ ਵਾਰੀ ਛੇਤੀ ਹੀ ਆ ਗਈ ਮੈਂ ਕਿਹਾ ਜੀ ਮੈਂ ਕੋਈ ਸਵਾਲ ਨਹੀਂ ਕਰਨਾ ਪਰ ਆਪਣੇ ਜਜ਼ਬਾਤ ਜ਼ਰੂਰ ਪਰਗਟ ਕਰਨੇ ਹਨ। ਮੈਂ ਸਾਰਿਆਂ ਵਾਂਗ ਅੰਗਰੇਜ਼ੀ ਵਿਚ ਬੋਲ ਰਿਹਾ ਸੀ ਦੁਭਾਸ਼ੀਆ ਉਸ ਨੂੰ ਰੂਸੀ ਵਿਚ ਉਲਥਾ ਕੇ ਦਸ ਰਿਹਾ ਸੀ। ਮੈਂ ਕਿਹਾ ਕਿ ਤੁਸੀਂ ਰੂਸ ਵਾਲੇ ਸਾਰੇ ਆਪਣੀ ਮਾਂ ਬੋਲੀ ਵਿਚ ਬੋਲੇ ਹੋ। ਅਸੀਂ ਬੋਲੀ ਨਾ ਸਮਝਦੇ ਹੋਏ ਵੀ ਆਨੰਦ ਲਿਆ ਹੈ ਪਰ ਮੇਰੀ ਸਮਸਿਆ ਹੈ ਕਿ ਮਾਂ ਬੋਲੀ ਦੀ ਥਾਂ ਇਕ ਵਦੇਸ਼ੀ ਭਾਸ਼ਾ ਵਿਚ ਤੁਹਾਡੇ ਨਾਲ ਵਾਰਤਾਲਾਪ ਕਰ ਰਿਹਾ ਹਾਂ। ਇਸ ਤੇ ਉਹ ਸਾਰੇ ਖੁਸ਼ ਹੋ ਗਏ। ਅਗੋਂ ਮੈਂ ਕਹਿੰਦਾ ਗਿਆ...ਮੈਨੂੰ ਇਸ ਦੇਸ਼ ਵਿਚ ਆਉਣ ਦੀ ਜੋ ਖੁਸ਼ੀ ਹੈ ਉਸ ਦੇ ਇਤਿਹਾਸਕ ਕਾਰਨ ਹਨ। ਮੈਂ ਜਿਸ ਭਾਈਚਾਰੇ ਨਾਲ ਸਬੰਧ ਰਖਦਾ ਹਾਂ ਉਸ ਨੇ ਹਿੰਦ ਰੂਸ ਸਾਂਝ ਦੀ ਬੁਨਿਆਦ ਉਦੋਂ ਰਖੀ ਸੀ ਜਦੋਂ ਇਸ ਗਲ ਦਾ ਕਿਸੇ ਨੂੰ ਕਿਆਸ ਵੀ ਨਹੀਂ ਸੀ। ਮੇਰੀਆਂ ਗਲਾਂ ਵਲ ਸਭ ਦਾ ਧਿਆਨ ਹੁਣ ਕੇਂਦਰਿਤ ਹੋ ਗਿਆ।ਮੈਂ ਬੋਲਣਾ ਜਾਰੀ ਰਖਿਆ "ਜਦੋਂ ਭਾਰਤ ਤੇ ਅੰਗਰੇਜ਼ ਸਾਮਰਾਜ ਪੂਰਨ ਤੌਰ ਤੇ ਸਥਾਪਤ ਹੋ ਗਿਆ ਤਾਂ ਇਸ ਦੇ ਵਿਰੋਧ ਵਿਚ ਪੰਜਾਬ ਤੋਂ ਇਕ ਜ਼ਬਰਦਸਤ ਸੰਘਰਸ਼ ਸ਼ੁਰੂ ਹੋਇਆ। ਇਸ ਸੰਘਰਸ਼ ਦੇ ਸੂਤਰਧਾਰ ਗੁਰੂ ਰਾਮ ਸਿੰਘ ਸਨ ਜਿਨ੍ਹਾ ਨੇ ਸਾਮਰਾਜ ਨਾਲ ਲੜਣ ਲਈ ਨਾ ਮਿਲਵਰਤਣ ਅੰਦੋਲਨ ਏਜਾਦ ਕੀਤਾ। "ਜਦੋਂ ਮੈਂ ਗੁਰੂ ਰਾਮ ਸਿੰਘ ਜੀ ਦਾ ਨਾਮ ਲਿਆ ਤਾਂ ਦੁਭਾਸ਼ੀਏ ਨੇ ਮੈਨੂੰ ਵਿਚੋਂ ਟੋਕ ਕੇ ਪੁਛਿਆ, "ਕੀ ਤੂੰ ਸਿਖ ਹੈਂ?" ਮੈਂ ਕਿਹਾ ਹਾਂ। ਸ਼ਾਇਦ ਉਹ ਵੀ ਮੁਸਲਮਾਨ ਸਮਝਦਾ ਰਿਹਾ ਹੋਵੇ" ਮੇਰੇ ਹਾਂ ਕਹਿਣ ਤੇ ਉਹ ਬਹੁਤ ਦਿਲਚਸਪੀ ਨਾਲ ਗਲਬਾਤ ਉਲਥਾਉਣ ਲਗਾ।

ਮੈਂ ਦਸਿਆ ਕਿ ਗੁਰੂ ਰਾਮ ਸਿੰਘ ਜੀ ਨੂੰ ਬਰਤਾਨਵੀ ਸਾਮਰਾਜੀਆਂ ਨੇ ਦੇਸ਼ ਬਦਰ ਕੀਤਾ। ਮਾਲੇਰਕੋਟਲਾ ਵਿਚ ਤੋਪਾਂ ਨਾਲ ਉਹਨਾਂ ਦੇ ਪੈਰੋਕਾਰਾਂ ਨੂੰ ਉਡਾਇਆ ਗਿਆ। ਬਰਮਾ, ਅਰਬ ਅਤੇ ਭਾਰਤ ਦੀਆਂ ਜੇਹਲਾਂ ਵਿਚ ਉਹਨਾਂ ਨੂੰ ਰਖਿਆ ਗਿਆ ਅਤੇ ਉਹਨਾਂ ਦੇ ਹੈਡਕੁਆਟਰ ਭੈਣੀ ਸਾਹਿਬ ਵਿਖੇ ਪੁਲਿਸ ਦੀ ਵਿਸ਼ੇਸ਼ ਚੌਕੀ ਬੈਠਾਈ ਗਈ।...ਪਰ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਉਤਰਾਧਿਕਾਰੀ ਛੋਟੇ ਭਰਾ ਗੁਰੂ ਹਰੀ ਸਿੰਘ ਨੇ ਇਹ ਸੰਗਰਾਮ ਜਾਰੀ ਰਖਿਆ। ਜਦੋਂ ਕਿਸੇ ਨੂੰ ਇਸ ਗਲ ਦਾ ਚਿੱਤ ਚੇਤਾ ਵੀ ਨਹੀਂ ਸੀ ਉਦੋਂ ਗੁਰੂ ਰਾਮ ਸਿੰਘ ਜੀ ਨੇ ਉਦੋਂ ਦੇ ਰੂਸ ਨਾਲ ਸੰਪਰਕ ਕਾਇਮ ਕੀਤਾ। ਲੰਮੇ ਬਿਖੜੇ ਪੈਂਡੇ ਝਾਗ ਕੇ ਸੂਬਾ ਗੁਰਚਰਨ ਸਿੰਘ ਇਥੇ ਕਈ ਵਾਰ ਆਇਆ ਅਤੇ ਸੂਬਾ ਬਿਸ਼ਨ ਸਿੰਘ ਅਰੋੜਾ ਵੀ ਇਥੇ ਵਿਚਰਦੇ ਰਹੇ। ਗੁਰੂ ਰਾਮ ਸਿੰਘ ਜੀ ਵਲੋਂ ਲਿਖੀ ਇਕ ਚਿਠੀ ਵੀ ਤੁਹਾਡੀ ਆਰਕਾਈਵਜ਼ ਵਿਚ ਪਈ ਹੈ। ਅਜ ਤਕ ਸਾਡੇ ਭਾਈਚਾਰੇ ਦੇ ਬਹੁਤ ਸਾਰੇ ਲੋਕਾਂ ਦਾ ਖਿਆਲ ਹੈ ਕਿ ਗੁਰੂ ਰਾਮ ਸਿੰਘ ਰੂਸ ਵਿਚ ਹਨ। ਇਸੇ ਕਾਰਨ ਕਿਸੇ ਵੀ ਨਾਮਧਾਰੀ ਦੀ ਰੂਸ ਯਾਤਰਾ ਵਿਚ ਉਹਨਾਂ ਨੂੰ ਦਿਲਚਸਪੀ ਹੈ ਅਤੇ ਮੇਰੀ ਯਾਤਰਾ ਵਿਚ ਵੀ ਉਹ ਦਿਲਚਸਪੀ ਰਖਦੇ ਹਨ। ਉਦੋਂ ਦੇ ਰੂਸ ਨੇ ਗੁਰੂ ਰਾਮ ਸਿੰਘ ਰਾਹੀਂ ਭਾਰਤ ਦਾ ਸੱਦਾ ਪਰਵਾਨ ਨਹੀਂ ਸੀ ਕੀਤਾ। ਸਮਾਂ ਬਦਲ ਗਿਆ ਜੁੱਗ ਬਦਲ ਗਏ। ਨਵੀਂ ਸਮਾਜਵਾਦੀ ਰੂਸੀ ਸਰਕਾਰ ਨੇ ਅਮਨ ਏਕਤਾ ਅਤੇ ਦੋਸਤੀ ਦਾ ਰਾਹ ਫੜਿਆ ਜਿਹੜਾ ਰੂਸ ਉਦੋਂ ਭਾਰਤ ਦੀ ਮਦਦ ਲਈ ਨਹੀਂ ਸੀ ਗਿਆ। ਨਵੇਂ ਪਰਬੰਧ ਵਿਚ ਉਹੋ ਰੂਸ ਨਾ ਕੇਵਲ ਆਜ਼ਾਦ ਭਾਰਤ ਸਗੋਂ ਸਾਰੀ ਦੁਨੀਆਂ ਦੇ ਗਰੀਬ ਤੇ ਵਿਕਾਸ-ਸ਼ੀਲ ਦੇਸਾਂ ਦੀ ਧਿਰ ਬਣ ਰਿਹਾ ਹੈ। ਅਮਨ-ਸ਼ਾਂਤੀ ਦੋਸਤੀ ਅਤੇ ਸਮਾਜਵਾਦ ਦਾ ਝੰਡਾ ਬਰਦਾਰ ਹੈ। ਮੈਨੂੰ ਖੁਸ਼ੀ ਹੈ ਕਿ ਜਿਹੜੀ ਪਹਿਲ ਗੁਰੂ ਰਾਮ ਸਿੰਘ ਜੀ ਨੇ ਕੀਤੀ ਸੀ ਅੰਤ ਨੂੰ ਉਸੇ ਗਲ ਨੂੰ ਫੁਲ ਫਲ ਲਗੇ ਹਨ। ਮੈਂ ਉਸ ਵੇਲੇ ਰੂਸ ਆਇਆ ਹਾਂ ਜਦੋਂ ਅਮਨ ਏਕਤਾ ਦੀਆਂ ਹਵਾਵਾਂ ਸਾਰੇ ਸੰਸਾਰ ਨੂੰ ਸ਼ਾਂਤ ਕਰਨ ਦੇ ਆਹਰ ਵਿਚ ਹਨ। ਸਾਡੀ ਮਨੋ ਕਾਮਨਾ ਹੈ ਕਿ ਸੰਸਾਰ ਵਿਚੋਂ ਜੰਗ ਖਤਮ ਹੋਵੇ ਹਥਿਆਰ ਬੰਦੀ ਦਾ ਪਰੋਗਰਾਮ ਸਫਲ ਹੋਵੇ ਕਿਉਂਕਿ ਇਹ ਵੀ ਗੁਰੂ ਰਾਮ ਸਿੰਘ ਜੀ ਦਾ ਸੁਪਨਾ ਸੀ ਅਤੇ ਭਾਰਤ ਰੂਸ ਦੋਸਤੀ ਮਜ਼ਬੂਤ ਹੋਵੇ ਜਿਸ ਨਾਲ ਸੰਸਾਰ ਸ਼ਾਂਤੀ ਬਲਵਾਨ ਹੁੰਦੀ ਹੈ।

ਦੋਸਤੋ ਤੁਹਾਡਾ ਸਮਾਂ ਸ਼ਾਇਦ ਜ਼ਿਆਦਾ ਲਗ ਗਿਆ ਹੋਵੇ। ਪਰ ਮੈਂ ਗੱਲਾਂ ਥੋਹੜੀਆਂ ਕੀਤੀਆਂ ਹਨ। ਮੇਰੀ ਥੋਹੜੀ ਗੱਲ ਨੂੰ ਤੁਸੀਂ ਜ਼ਿਆਦਾ ਸਮਝਣਾ। ਜਿਨ੍ਹਾਂ ਨੇ ਹਿੰਦ ਰੂਸ ਦੋਸਤੀ ਦੇ ਪੂਰਨੇ ਪਾਏ ਉਹਨਾਂ ਨੂੰ ਅੱਜ ਯਾਦ ਕਰਨਾ ਬਣਦਾ ਹੈ। ਇਸੇ ਜਜ਼ਬੇ ਅਧੀਨ ਮੈਂ ਇਹ ਸ਼ਬਦ ਕਹੇ ਹਨ

  

ਭੁਲ ਚੁੱਕ ਖਿਮਾ ਕਰਨਾ।"

ਮੇਰੇ ਬੋਲਾਂ ਨੂੰ ਬਹੁਤ ਦਿਲਚਸਪੀ ਨਾਲ ਸੁਣਿਆ ਜਾ ਰਿਹਾ ਸੀ। ਮੇਰੇ ਬੋਲਣ ਦੇ ਅੰਤ ਉਤੇ ਲੰਮਾ ਸਮਾਂ ਤਾੜੀਆਂ ਵਜੀਆਂ। ਹੋਰ ਤਕਰੀਰ ਵੀ ਕੋਈ ਨਾ ਹੋਈ। ਬਾਦ ਵਿਚ ਮੇਰੇ ਨਾਲ ਉਹਨਾਂ ਸਾਰਿਆਂ ਨੇ ਤਸਵੀਰਾਂ ਖਿਚਾਈਆਂ। ਦੁਭਾਸ਼ੀਆ ਤਾਂ ਮੇਰਾ ਯਾਰ ਬਣ ਗਿਆ ਅਤੇ ਬਾਦ ਤਕ ਪੰਜਾਬ ਬਾਰੇ ਗਲਬਾਤ ਕਰਦਾ ਰਿਹਾ। ਗੁਪਤਾ ਸਾਹਿਬ ਨੇ ਮੈਨੂੰ ਕਿਹਾ ਬਹੁਤ ਖੂਬ, ਤੁਸੀਂ ਸਾਡੀ ਲਾਜ ਰੱਖ ਲਈ ਹੈ। ਕੁਝ ਦਿਨ ਬਾਦ ਸਾਡੇ ਇਕ ਭਾਰਤੀ ਸਾਥੀ ਨੇ ਪੁਛਿਆ ਅਰੇ ਸਰਦਾਰ ਜੀ ਆਪ ਕਾ ਗੁਰਚਰਨ ਸਿੰਘ ਮਿਲਾ ਕਿ ਨਹੀਂ। ਮੈਂ ਕਿਹਾ ਇਹ ਸਭ ਗੁਰਚਰਨ ਸਿੰਘ ਹੀ ਨੇ।

ਵਾਪਸ ਹੋਟਲ ਆਏ ਤਾਂ ਸੈਣੀ ਸਾਹਿਬ ਨੇ ਦਸਿਆ ਕਿ ਉਹ ਤਾਂ ਮਾਡਲ ਪਿੰਡ ਵੇਖਣ ਗਏ ਹੀ ਨਹੀਂ।

ਅੱਜ ਆਖਰੀ ਦਿਨ ਦਾ ਪ੍ਰੋਗਰਾਮ ਬਹੁਤ ਗੁੰਦਵਾਂ ਸੀ। ਦੁਪਹਿਰ ਦੇ ਖਾਣੇ ਬਾਦ ਅਸੀਂ ਸ਼ਹਿਰ ਵੀ ਘੁਮਣਾ ਸੀ। ਜੰਗੀ ਯਾਦਗਾਰ ਵੀ ਵੇਖਣੀ ਸੀ ਜਹਾਜ਼ ਵੀ ਫੜਨਾ ਸੀ ਤੇ ਕਾਲੇ ਸਾਗਰ ਦੇ ਕੰਢੇ ਵਸੇ ਸ਼ਹਿਰ ਸੋਚੀ ਵੀ ਪੁਜ ਕੇ ਰਾਤ ਦਾ ਖਾਣਾ ਉਥੇ ਲੈਣਾ ਸੀ। ਸਾਡਾ ਪਹਿਲਾ ਦਿਨ ਇਥੇ ਲਗ ਭਗ ਖਾਲੀ ਹੀ ਸੀ ਅਤੇ ਅੰਤਲਾ ਦਿਨ ਏਨਾ ਰੁਝੇਵਿਆਂ ਵਾਲਾ ਜਦੋਂ ਕਿ ਗੱਲ ਇਸ ਤੋਂ ਉਲਟ ਹੋਣੀ ਚਾਹੀਦੀ ਸੀ। ਕਾਰਨ ਇਹ ਹੋ ਸਕਦਾ ਹੈ ਪਹਿਲੇ ਦਿਨ ਐਤਵਾਰ ਸੀ ਤੇ ਪਰਬੰਧਕ ਕਰਮਚਾਰੀਆਂ ਨੂੰ ਛੁੱਟੀ ਦਾ ਖਿਆਲ ਜ਼ਿਆਦਾ ਹੋਵੇਗਾ।

ਸਾਡਾ ਸਾਮਾਨ ਸਿੱਧਾ ਹਵਾਈ ਅੱਡੇ ਨੂੰ ਭੇਜ ਦਿਤਾ ਗਿਆ ਅਤੇ ਅਸੀਂ ਬੱਸਾਂ ਤੇ ਸਵਾਰ ਹੋ ਕੇ ਸ਼ਹਿਰ ਨੂੰ ਚਲ ਪਏ। ਅਣਗਿਣਤ ਥਾਵਾਂ, ਅਜਾਇਬ ਘਰਾਂ ਦੀ ਜਾਣਕਾਰੀ ਅੰਦਰ ਹੀ ਦਿਤੀ ਗਈ। ਸੋਨੇ ਦੇ ਕਲਸਾਂ ਵਾਲੇ ਅਨੇਕਾਂ ਹੀ ਈਸਾਈ ਮੱਠ ਘਣੇ ਬਿਰਖਾਂ ਦੀ ਹਰਿਆਵਲ ਵਿਚੋਂ ਖੁੰਭਾਂ ਵਾਂਗ ਦਿੱਸ ਰਹੇ ਸਨ। ਜਦੋ ਅਸੀਂ ਬੱਸਾਂ ਤੋਂ ਉਤਰੇ। ਇਹ ਦਰਿਆ ਦਨੀਪਰ ਦਾ ਕੰਢਾ ਹੀ ਸੀ। ਬਹੁਤ ਸੁਹਾਵਣਾ। ਪਹਾੜੀ ਦੇ ਉਪਰ ਸੀ ਅਸੀਂ। ਕੰਕਰੀਟ ਦੇ ਲੰਮੇ ਰਸਤੇ ਤੇ ਅਸੀਂ ਅੰਦਰ ਜਾ ਰਹੇ ਸੀ। ਅਸੀਂ ਸੰਨ ੧੯੪੧-੪੫ ਦੀ ਮਹਾਨ ਦੇਸ਼ ਭਗਤਕ ਜੰਗ ਦੀ ਯਾਦ ਵਿਚ ਬਣੇ ਯੂਕਰੇਨੀ ਅਜਾਇਬ ਘਰ ਨੂੰ ਵੇਖਣ ਜਾ ਰਹੇ ਸਾਂ। ਦੂਸਰੀ ਸੰਸਾਰ ਜੰਗ ਨੂੰ ਰੂਸ ਵਿਚ ਦੇਸ਼ ਭਗਤਕ ਜੰਗ ਕਿਹਾ ਜਾਂਦਾ ਹੈ। ਕੀਵ ਸ਼ਹਿਰ ਨੇ ਵੀ ਇਸ ਜੰਗ ਵਿਚ ਬਹੁਤ ਭਾਰੀਆਂ ਕੁਰਬਾਨੀਆਂ ਦਿਤੀਆਂ ਸਨ ਅਤੇ ਇਹ ਸੋਵੀਅਤ ਯੂਨੀਅਨ ਦੇ ਹੀਰੋ ਸ਼ਹਿਰਾਂ ਵਿਚੋਂ ਇਕ ਹੈ। ਅਸਮਾਨ ਛੋਹੰਦੀ ਢਾਲ ਤਲਵਾਰ ਫੜੀ ਔਰਤ ਦੀ ਪ੍ਰਤਿਮਾ ਲਸ਼ਕਾਰੇ ਮਾਰ ਰਹੀ ਸੀ। ਇਸ ਪ੍ਰਤਿਮਾ ਨੂੰ ਦੂਰੋਂ ਦੂਰੋਂ ਅਸੀਂ ਕਈ ਵਾਰ ਵੇਖ ਚੁਕੇ ਸੀ। ਪਹਿਲਾਂ ਅਸੀਂ ਏਸ ਕੰਪਲੈਕਸ ਦੇ ਨਿਚਲੇ ਭਾਗ ਵਿਚ ਗਏ। ਇਥੇ ਇਸ ਜੰਗ ਦੇ ਦ੍ਰਿਸ਼ ਕੰਧਾਂ ਤੇ ਉਕਰੇ ਹੋਏ ਸਨ। ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਸੋਵੀਅਤ ਯੂਨੀਅਨ ਦੇ ਸਿਪਾਹੀਆਂ ਵਲੋਂ ਜੰਗ ਦੇ ਮੈਦਾਨ ਵਿਚ ਕਾਰਨਾਮੇ ਅਤੇ ਆਮ ਲੋਕਾਂ ਵਲੋਂ ਜੰਗ ਦੇ ਮੋਰਚੇ ਦੇ ਪਿਛੇ ਜਨਤਕ ਘਾਲਨਾਵਾਂ ਦੇ ਦ੍ਰਿਸ਼ ਸਨ। ਇਕ ਸੁਰੰਗ ਨੁਮਾ ਥਾਂ ਵਿਚ ਇਹ ਕਲਾ ਕ੍ਰਿਤਾਂ ਉਤਮ ਕਲਾ ਦਾ ਨਮੂਨਾ ਸਨ ਅਤੇ ਲੋਕਾਂ ਦੇ ਅੰਦਰ ਅੱਜ ਵੀ ਉਹਨਾਂ ਦੇਸ਼ ਭਗਤ ਯੋਧਿਆਂ ਬਾਰੇ ਅਕੀਦਤ ਭਰਦੀਆਂ ਹਨ। ਉਸ ਤੋਂ ਪਰੇ ਪੱਥਰ ਦਾ ਬਣਿਆ ਖੁਲ੍ਹਾ ਮੈਦਾਨ ਸੀ ਜਿਥੇ ਫੌਜੀ ਬੈਂਡਾਂ ਦੀ ਪਰੇਡ ਹੋ ਰਹੀ ਸੀ ਜਿਵੇਂ ਦਿੱਲੀ ਵਿਚ ੨੯ ਜਨਵਰੀ ਨੂੰ ਬੀਟਿੰਗ ਰਿਟਰੀਟ ਹੁੰਦੀ ਹੈ।

ਇਥੇ ਦੋ ਹੋਰ ਸਾਮੂਹਕ ਪ੍ਰਤਿਮਾਵਾਂ (ਬੁਤ) ਸਨ। ਤਾਂਬੇ ਦੇ ਬਣੇ ਹੋਏ ੧੦੦ ਕੁ ਬੰਦੇ ਕਿਸ਼ਤੀਆਂ ਨੂੰ ਕਿਨਾਰੇ ਲੈਣ ਦੇ ਜਤਨਾਂ ਵਿਚ। ਨਿਰਸੰਦੇਹ ਏਨੇ ਵਡੇ ਬੁੱਤ ਸਿਰਜਨੇ ਕਿਤਾ ਹੈਰਾਨੀਜਨਕ ਕਾਰਜ ਸੀ। ਉਪਰ ਗਏ ਤਾਂ ਦੂਸਰੀ ਸੰਸਾਰ ਜੰਗ ਵਿਚ ਵਰਤੇ ਗਏ ਹਵਾਈ ਜਹਾਜ਼, ਟੈਂਕ ਤੋਪਾਂ, ਬਕਤਰ ਬੰਦ ਗੱਡੀਆਂ ਖੜੀਆਂ ਕੀਤੀਆਂ ਸਨ। ਇਥੇ ਰੰਗ ਬਰੰਗੇ ਚਿੱਤਰਾਂ ਦੀ ਨੁਮਾਇਸ਼ ਸੀ ਜੋ ਬੰਦ ਸੀ ਅਸੀਂ ਨਹੀਂ ਨਹੀਂ ਵੇਖ ਸਕੇ ਪਰ ਸਭ ਤੋਂ ਉਪਰ ਮਾਤਾ ਕੀਵ ਦਾ ਬੁੱਤ ਸੀ। ਇਹ ਸਟੇਨਲੈਸ ਸਟੀਲ ਦਾ ਬਣਿਆ ਇਕ ਔਰਤ ਦਾ ਬੁੱਤ ੬੨ ਮੀਟਰ ਉੱਚਾ ਹੈ। ਇਕ ਹੱਥ ਤਲਵਾਰ ਤੇ ਦੂਜੇ ਹੱਥ ਢਾਲ ਹੈ। ਕੁਲ ਉਚਾਈ ੧੦੨ ਮੀਟਰ ਬਣ ਜਾਂਦੀ ਹੈ। ਇਹ ਏਡਾ ਉੱਚਾ ਬੁੱਤ ਮੀਲਾਂ ਦੂਰੋਂ ਦਿੱਸਦਾ ਰਹਿੰਦਾ ਹੈ ਅਤੇ ਕੀਵ ਦਾ ਖਾਸ ਚਿੰਨ੍ਹ ਬਣ ਗਿਆ ਹੈ। ਇਹ ਯਾਦਗਾਰ ਸੰਨ ੧੯੮੧ ਵਿਚ ਹੀ ਬਣੀ ਹੈ। ਮਾਂ ਕੀਵ ਦੇ ਪੈਰਾਂ ਵਿਚ ਖਲੋ ਕੇ ਦੂਰ ਹੇਠਾਂ ਦਨੀਪਰ ਦਰਿਆ ਉਤੇ ਬਣੇ ਪੁਲ ਦਾ ਨਜ਼ਾਰਾ ਬਹੁਤ ਖੂਬਸੂਰਤ ਅਤੇ ਰੰਗੀਨ ਲਗਦਾ ਸੀ। ਇਸ ਥਾਂ ਦਾ ਕੁਦਰਤੀ ਹੁਸਨ ਅਤੇ ਜੋਬਨ ਕੋਈ ਅਗੰਮੀ ਬਾਤਾਂ ਪਾਉਂਦਾ ਸੀ। ਖੂਬਸੂਰਤ ਮੁਜਸਮਿਆਂ ਅਤੇ ਕ੍ਰਿਤਾਂ ਦੇ ਸ਼ਹਿਰ ਨੂੰ ਛੱਡਣ ਦਾ ਸਮਾਂ ਆ ਗਿਆ ਸੀ। ਸਾਡੇ ਲੋਕਲ ਗਾਈਡਾਂ ਨੇ ਇਥੋਂ ਹੀ ਵਿਦਾਅ ਲਈ। ਅਸੀਂ ਹਵਾਈ ਅੱਡੇ ਪਹੁੰਚੇ ਤੇ ਸ਼ਾਮ ਤਕ ਸੋਚੀ ਸ਼ਹਿਰ ਪੁਜ ਗਏ। ×

# ਪ੍ਰਤੀਕ੍ਰਿਆ

ਜਨਵਰੀ ੧੯੯੯ ਦਾ ਵਰਿਆਮ ਅੰਕ ਪ੍ਰਾਪਤ ਹੋਇਆ। ਜੋ ਖੁਸ਼ੀ ਵਰਿਆਮ ਨੂੰ ਵੇਖ ਕੇ ਹੋਈ ਉਹ ਲਫ਼ਜ਼ਾਂ ਦੀ ਥਾਂ ਅਖੀਆਂ ਥੀਂ ਵਗੇ ਪਾਣੀ ਨੇ ਪ੍ਰਗਟ ਕੀਤੀ। ਨਵੇਂ ਸਾਲ ਦੀਆਂ ਸ਼ੁਭ ਕਾਮਨਾਵਾਂ ਅਤੇ ਪੰਜਾਬ ਦੀ ਚੜ੍ਹਦੀ ਕਲਾ ਦੀ ਕਾਮਨਾ ਲਈ ਧਨਵਾਦ। ਮਹਾਂ ਪੁਰਖਾਂ ਦੇ ਪ੍ਰਵਚਨ, ਆਪ ਦੀ ਮਾਸਕੋ ਫੇਰੀ, ਡਾ: ਤੀਰ ਦਾ ਵਿਅੰਗ ਤੇ ਹੋਰ ਲੇਖ ਸ਼ਲਾਘਾਯੋਗ ਸਨ। ਮੇਲੇ ਦੀ ਰੀਪੋਰਟ ਪਾਠਕਾਂ ਦੀ ਮੇਲੇ ਵਿਚ ਸ਼ਮੂਲੀਅਤ ਵਾਂਗ ਲਗੀ। ਅਰਸ਼ੀ ਦੀ ਕਵਿਤਾ ਹਰ ਸਿੱਖ ਨੂੰ ਆਪਣੀ ਹਕੀਕਤ ਦਾ ਵਰਨਣ ਲਗਦੀ ਹੈ। ਟਾਲਸਟਾਇ ਦੀ ਕਹਾਣੀ ਸਾਡੇ ਗਿਰੇ ਹੋਏ ਕਿਰਦਾਰ ਤੇ ਸਵਾਰਥੀ ਹੋਣ ਦਾ ਚਿਤਰਣ ਹੈ। ਗਲ ਕੀ ਹਰ ਸ਼ੈਅ ਸ਼ਲਾਘਾ ਦੀ ਪਾਤਰ ਹੈ। ਵਰਿਆਮ ਪਰਵਾਰ ਨੂੰ ਨਵਾਂ ਸਾਲ ਖੁਸ਼ੀਆਂ ਖੇੜਿਆ ਭਰਿਆ ਤੇ ਚੜ੍ਹਦੀ ਕਲਾ ਵਾਲਾ ਹੋਵੇ। ਸ਼ਾਲਾ ਵਰਿਆਮ ਵਧੇ ਫੁਲੇ।

ਗੁਰਚਰਨ ਸਿੰਘ
੨੦੫-ਆਰ ਮਾਡਲ ਟਾਊਣ
ਜਲੰਧਰ

—o—

ਜਨਵਰੀ ੧੯੯੯ ਦਾ 'ਵਰਿਆਮ' ਬੜੇ ਪਿਆਰ ਅਤੇ ਰੀਝ ਨਾਲ ਪੜ੍ਹਿਆ। ਆਪ ਜੀ ਦੀ ਬੜੀ ਹਿੰਮਤ ਹੈ ਕਿ ਆਪ ਇਸ ਔਖੀ ਘਾਟੀ ਨੂੰ ਵੀ ਬੜੀ ਜ਼ਿੰਦਾ ਦਿਲੀ ਨਾਲ ਪਾਰ ਕਰ ਰਹੇ ਹੋ। ਇਸ ਹਿੰਮਤ ਦੀ ਆਪ ਨੂੰ ਦਾਦ ਦੇਣੀ ਬਣਦੀ ਹੈ। ਇਹ ਤਾਂ ਕੋਈ ਉਹ ਹੀ ਅੰਦਾਜ਼ਾ ਲਾ ਸਕਦਾ ਹੈ ਜਿਸ ਨੇ ਇਹ ਘਾਟੀ ਲੰਘੀ ਹੋਵੇ।

ਖੈਰ ਇਸ ਅੰਕ ਦੀ ਖਾਸ ਕੋਸ਼ਿਸ਼, ਸੋਵੀਅਤ ਯੂਨੀਅਨ ਵਿਚ ੧੪ ਦਿਨ ਦੀ ਆਪ ਦੀ ਵਿਸ਼ੇਸ਼ ਯਾਤਰਾ ਖਾਸ ਧਿਆਨ ਖਿਚਦੀ ਹੈ। ਮੈਂ ਤਾਂ ਸਾਰੀਆਂ ਹੀ ਕਿਸ਼ਤਾਂ ਪੜ੍ਹੀਆਂ ਹਨ ਤੇ ਕਹਿ ਸਕਦਾ ਹਾਂ ਕਿ ਇਹ ਇਕ ਪਾਰਖੂ ਤੇ ਸੁਘੜ ਯਾਤਰੀ ਦੀ ਨਿਤ ਦੀ ਡਾਇਰੀ ਹੈ ਜੋ ਕਿ ਆਪਣੇ ਤਜਰਬੇ ਸਦਕਾ ਅਤੇ ਇਸ ਲੇਖ ਪ੍ਰਕ੍ਰਿਆ ਸਦਕਾ ਸਾਨੂੰ ਇਥੇ ਬੈਠਿਆਂ ਹੀ ਸੋਵੀਅਤ ਯੂਨੀਅਨ ਦੀ ਸੈਰ ਕਰਵਾਉਂਦਾ ਹੈ। ਤੁਹਾਨੂੰ ਪਾਠਕ ਨੂੰ ਉਂਗਲੀ ਲਾ ਕੇ ਪਿਛੇ ਤੋਰਨ ਦਾ ਵਲ ਬਹੁਤ ਚੰਗੀ ਤਰ੍ਹਾਂ ਆਉਂਦਾ ਹੈ। ਫਿਰ ਵੀ ਕੁਝ ਪ੍ਰਸ਼ਨ ਮਨ ਵਿਚ ਉਭਰਦੇ ਹਨ। ਆਸ ਹੈ ਕਿ ਆਪ ਸ਼ੰਕੇ ਨਿਵਾਰਨ ਕਰੋਗੇ।

(੧) ਉਥੋਂ ਦੇ ਗਾਰਡ ਕਿਹੋ ਜਿਹੇ ਹਨ ਜੋ ਕਿ ਝਾੜੂ ਵੀ ਲਗਾਉਂਦੇ ਹਨ ਤੇ ਮੁਸਾਫਰਾਂ ਨੂੰ ਚਾਹ ਵੀ ਤਿਆਰ ਕਰ ਦੇਂਦੇ ਹਨ। ਤੁਸੀਂ ਪਤਾ ਕੀਤਾ ਹੋਵੇਗਾ ਕਿ ਉਹਨਾਂ ਦਾ ਰੈਂਕ ਕੀ ਹੁੰਦਾ ਹੈ? ਕੀ ਉਹਨਾਂ ਦੀ ਇਹ ਡਿਊਟੀ ਹੀ ਹੁੰਦੀ ਹੈ ਜਾਂ ਉਹ ਮਨੁਖਤਾ ਦੇ ਨਾਤੇ ਸੇਵਾ ਕਰਦੇ ਹਨ?

(੨) ਯਾਤਰਾ ਸਮੇਂ ਆਪ ਕੈਮਰਾ ਤਾਂ ਨਾਲ ਲੈ ਹੀ ਗਏ ਹੋਵੋਗੇ ਤੇ ਆਪ ਨੇ ਫੋਟੋ ਖਿਚੀਆਂ ਵੀ ਹੋਣਗੀਆਂ। ਜੇ ਕਿਤੇ ਕਿਤੇ ਕੋਈ ਫੋਟੋ ਨਾਲ ਛਾਪ ਸਕੋ ਤਾਂ ਹੋਰ ਵੀ ਦਿਲਚਸਪ "ਯਾਤਰੂ ਦੀ ਡਾਇਰੀ" ਬਣੇ, ਜਿਵੇਂ ਕਿ ਉਸ ਮੋਟੇ 'ਗਾਰਡ' ਦੀ ਫੋਟੋ ਦੇਖਣ ਦੀ ਬੜੀ ਇਛਾ ਜ਼ਾਹਰ ਹੋਈ ਕਿ ਉਹ ਕਿਸ ਤਰ੍ਹਾਂ ਦਾ ਹੋਵੇਗਾ। ਤੁਸੀਂ ਇਸ ਦੀ ਕਿਤਾਬ ਵੀ ਛਾਪਣੀ ਹੋਵੇਗੀ। ਇਹ ਬਲਾਕ ਤੁਹਾਨੂੰ ਉਥੇ ਕੰਮ ਆ ਸਕਦੇ ਹਨ।

(੩) ਡਾਇਰੀ ਵਿਚ ਇਹ ਨਹੀਂ ਪਤਾ ਲਗ ਰਿਹਾ ਕਿ ਉਹ ਲੋਕ ਵਾਕਿਆ ਹੀ ਉਸੇ ਤਰ੍ਹਾਂ ਦੇ ਹਨ ਜਿਸ ਤਰ੍ਹਾਂ ਦੇ ਅਸੀਂ ਉਹਨਾਂ ਬਾਰੇ ਇਥੇ ਕਿਤਾਬਾਂ ਵਿਚ ਪੜ੍ਹਦੇ ਹਾਂ, ਜਾਂ ਕੁਝ ਫਰਕ ਹੈ।

(੪) ਉਹਨਾਂ ਬਾਰੇ ਲਿਖਦਿਆਂ, ਉਹਨਾਂ ਦੇ ਜ਼ਬਾਨੀ ਸਾਡੇ ਭਾਰਤੀਆਂ ਬਾਰੇ ਆਪ ਨੇ ਵੀ ਸੁਣਿਆ, ਉਸ ਬਾਰੇ ਵੀ ਕੁਝ ਰੋਸ਼ਨੀ ਪਾਓ।

'ਦਿਸ ਇਜ਼ ਦ ਪੰਜਾਬ ਪਰਾਬਲਮ' ਬਹੁਤ ਹੀ ਸੁਹਣਾ ਤੇ ਢੁਕਵਾਂ ਸਹਿਜੇ ਹੀ ਮੂਹੋਂ ਨਿਕਲਿਆ ਉਤਰ, ਉਹਨਾਂ ਦੇ ਕਈ ਪ੍ਰਸ਼ਨਾਂ ਦੇ ਉਤਰ ਦੇ ਗਿਆ। ਦਿਲ ਨੂੰ ਬਹੁਤ ਅਪੀਲ ਕਰ ਗਿਆ।

ਕਦੀ ਮੌਕਾ ਕਢ ਕੇ ਤੁਹਾਡੇ ਘਰ ਉਹ ਲਕੜੀ ਦੀ ਗੁੱਡੀ ਦੇਖਣ ਨੂੰ ਦਿਲ ਕਰਦਾ ਹੈ। ਦਿਖਾਉਗੇ?

ਅਰਸ਼ੀ ਜੀ ਨੂੰ 'ਮੇਰੀ ਹਕੀਕਤ' ਲਿਖਣ ਦੀ ਵਧਾਈ।

ਜੰਗ ਬਹਾਦਰ ਸਿੰਘ ਘਈ
W.G. ੪੧੨/੩, ਨਕੋਦਰ ਰੋਡ
ਜਲੰਧਰ

## ਸੰਪਾਦਕ ਵਲੋਂ ਟਿਪਣੀ

੧. ਅਸੀਂ ਰੈਂਕ ਪਤਾ ਨਹੀਂ ਕੀਤਾ। ਉਹਨਾਂ ਦੀ ਪਹਿਨੀ ਕੀਮਤੀ ਵਰਦੀ ਟੋਪੀ ਅਤੇ ਬੂਟਾਂ ਤੋਂ ਪਤਾ ਲਗਦਾ ਸੀ ਕਿ ਉਹ ਰੇਲ ਦਾ ਅਧਿਕਾਰੀ ਹੈ। ਉਸ ਨਾਲ ਜਿਹੜੇ ਹੋਰ ਸਹਿਯੋਗੀ ਆਏ ਉਹ ਵੀ ਬਹੁਤ ਸਮਾਰਟ ਸਨ। ਉਸੇ ਤਰ੍ਹਾਂ ਸੁੰਦਰ ਪ੍ਰਭਾਵਸ਼ਾਲੀ ਕਪੜਿਆਂ ਵਾਲੇ ਤੇ ਜਵਾਨ ਵੀ। ਦਰ ਅਸਲ ਉਥੇ ਅਫਸਰੀ ਦਾ ਸੰਕਲਪ ਭਾਰਤ ਵਰਗਾ ਨਹੀਂ। ਜਦੋਂ ਤਨਖਾਹਾਂ ਅਤੇ ਰਹਿਣ ਸਹਿਣ ਵਿਚ ਫਰਕ ਹੀ ਮਾਮੂਲੀ ਹੈ ਤਾਂ ਭੇਦ ਕਾਹਦਾ। ਅਫਸਰ ਹੋ ਕੇ ਝਾੜੂ ਦੇਵੇ ਜਾਂ ਝਾੜੂ ਦੇਣ ਵਾਲਾ ਅਫਸਰੀ ਠਾਠ ਵਾਲਾ ਹੋਵੇ। ਵੈਸੇ ਯੂਰਪ ਵਿਚ ਵੀ ਰੇਲ ਵਿਚ ਕਰਮਚਾਰੀ ਮੁਸਾਫਰਾਂ ਦਾ ਬਹੁਤ ਖਿਆਲ ਰਖਦੇ ਹਨ। ਇਹ ਉਹਨਾਂ ਦੀ ਡਿਊਟੀ ਵਿਚ ਸ਼ਾਮਲ ਹੈ। ਮਨੁਖਤਾ ਦਾ ਨਾਤਾ ਏਨਾ ਹੀ ਹੈ ਕਿ ਆਪਣੀ ਡਿਊਟੀ ਠੀਕ ਨਿਭਾਈ ਜਾਵੇ।

੨. ਯਾਤਰਾ ਵਿਚ ਮੋਟੇ ਗਾਰਡ ਦੀ ਤਸਵੀਰ ਨਹੀਂ ਖਿਚੀ ਕਿਉਂਕਿ ਹਰ ਵੇਲੇ ਕੈਮਰਾ ਤਿਆਰ ਨਹੀਂ ਹੁੰਦਾ ਅਤੇ ਰਾਤ ਨੂੰ ਸਫਰ ਵੇਲੇ ਫੋਟੋਗਰਾਫੀ ਦਾ ਚਿਤ ਚੇਤਾ ਵੀ ਨਹੀਂ ਸੀ। ਹੋਰ ਅਸੀਂ ਬਹੁਤ ਸੁੰਦਰ ਫੋਟੋਆਂ ਖਿਚ ਕੇ ਲਿਆਂਦੀਆਂ ਹਨ ਪਰ ਜਿਹੜੀ ਔਖੀ ਘਾਟੀ ਦਾ ਤੁਸੀਂ ਚਿਠੀ ਵਿਚ ਜ਼ਿਕਰ ਕੀਤਾ ਉਸ ਕਾਰਨ ਰੀਝਾਂ ਸਰਫੇ ਵਿਚ ਬਦਲ ਜਾਂਦੀਆਂ ਹਨ।

੩. ਮੈਂ ਤਾਂ ਆਪਣੇ ਅਨੁਭਵ ਲਿਖੇ ਹਨ। ਸ਼ਹਿਰੋਂ ਸ਼ਹਿਰ ਫਿਰਦਿਆਂ ਉਤਲੇ ਪ੍ਰਭਾਵ ਹੀ ਦਿਤੇ ਜਾਂ ਸਕਦੇ ਹਨ ਇਸ ਤੋਂ ਤੁਸੀਂ ਅੰਦਾਜ਼ਾ ਲਾਉਣਾ ਹੈ ਕਿ ਉਹ ਉਹੋ ਜਿਹੇ ਹਨ ਕਿ ਨਹੀਂ ਜਿਹੋ ਜਿਹੇ ਤੁਸਾਂ ਪੜ੍ਹੇ ਹਨ। ਉਂਜ ਇਸ ਗਲ ਵਾਸਤੇ ਡੂੰਘਾ ਅਧਿਅਨ ਤੇ ਲੰਮਾ ਸਮਾਂ ਚਾਹੀਦਾ ਹੈ। ਜਿਨ੍ਹਾਂ ਦਿਨਾਂ ਵਿਚ ਅਸੀਂ ਗਏ ਉਦੋਂ ਕਾਫੀ ਖੁਲਾ ਮਾਹੌਲ ਸੀ। ਜਿਵੇਂ ਦਾ ਸੁਣਿਆ ਪੜ੍ਹਿਆ ਸੀ ਉਸ ਤੋਂ ਬਹੁਤ ਸੁਖਾਵਾਂ ਲਗਾ। ਉਹਨਾਂ ਦੀ ਮਿਹਨਤ ਅਤੇ ਡਸਿਪਲਿਨ ਦਾ ਤਾਂ ਸਾਡੇ ਦੇਸ਼ ਨਾਲ ਮੁਕਾਬਲਾ ਹੀ ਨਹੀਂ। ਉਹਨਾਂ ਦੀਆਂ ਵੈਸੇ ਆਪਣੀਆਂ ਸਮਸਿਆਵਾਂ ਤਾਂ ਹੋਣਗੀਆਂ।

੪. ਭਾਰਤੀਆਂ ਬਾਰੇ ਉਹ ਸਿਫਤਾਂ ਹੀ ਕਰਦੇ ਸਨ ਜਿਵੇਂ ਅਸੀਂ ਉਹਨਾਂ ਬਾਰੇ। ਸਾਡਾ ਮਾੜਾ ਕਿਰਦਾਰ ਵੇਖ ਕੇ ਵੀ ਵਿਚਾਰੇ ਮਾੜਾ ਨਹੀਂ ਸੀ ਕਹਿੰਦੇ। ਮੈਂ ਜਿੰਨੇ ਦੇਸ਼ ਘੁਮੇ ਹਨ ਉਹਨਾਂ ਵਿਚੋਂ ਸੋਵੀਅਤ ਯੂਨੀਅਨ ਵਿਚ ਹੀ ਸਾਡੇ ਦੇਸ਼ ਵਾਸਤੇ ਦੋਸਤੀ ਅਤੇ ਨਿਘ ਦਾ ਪਰਗਟਾ ਲੋਕਾਂ ਦੇ ਕਿਰਦਾਰ ਰਾਹੀਂ ਪ੍ਰਗਟ ਹੁੰਦਾ ਸੀ। —ਜਗਦੀਸ਼ ਸਿੰਘ

# ਬੀਬੀ ਪਰੇਮ ਕੌਰ ਦਾ ਦਿਹਾਂਤ

ਬੀਬੀ ਪ੍ਰੇਮ ਕੌਰ ਜੀ ਸੁਪਤਨੀ ਸ: ਸਰਦਾਰਾ ਸਿੰਘ ਜੀ (ਉਦੋ ਨਿਟਵੀਅਰਜ਼ ਜੰਮੂ ਕਲੋਨੀ ਲੁਧਿਆਣਾ) ਕੁਝ ਸਮਾਂ ਬੀਮਾਰ ਰਹਿਣ ਉਪਰੰਤ ਮਿਤੀ ੭-੧੨-੮੮ ਬੁਧਵਾਰ ਨੂੰ ਅਕਾਲ ਚਲਾਨ ਕਰ ਗਏ ਹਨ। ਸ੍ਰੀ ਸਤਿਗੁਰੂ ਜੀ ਦੀ ਇਸ ਪ੍ਰਵਾਰ ਤੇ ਅਪਾਰ ਕ੍ਰਿਪਾ ਹੈ। ਬੀਬੀ ਜੀ ਨੂੰ ਹਸਪਤਾਲ ਦਰਸ਼ਨ ਦਿਤੇ ਤਾਂ ਅਰਜ਼ ਹੋਣ ਤੇ ਕਿ ਜੀਵਨ ਯਾਤਰਾ ਸਮੇਂ ਅਨੇਕ ਭੁਲਾਂ ਹੋ ਜਾਂਦੀਆਂ ਹਨ ਬਖਸ਼ਿਸ਼ ਕਰਨੀ ਜੀ, ਸੋ ਬਖਸ਼ਿਸ਼ ਹੋਈ ਹੈ। ਚੜ੍ਹਾਈ ਕਰਨ ਬਾਦ ਸਾਰੇ ਪ੍ਰਵਾਰ ਵਲੋਂ ਆਪ ਅਤੇ ਨਾ ਹੀ ਕਿਸੇ ਨੂੰ ਰੋਣ ਦਿਤਾ। ਸਗੋਂ ਨਾਮ ਸਿਮਰਨ ਅਤੇ ਪਾਠ, ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ਸਾਧ ਸੰਗਤ ਦੀ ਸੇਵਾ ਦਾ ਜੱਸ ਲਗਾ ਰਿਹਾ। ਬੀਬੀਆਂ ਨੇ ਪਾਠ, ਕੀਰਤਨ ਕਰਕੇ ਵਾਧੂ ਰਸਮਾਂ ਤੋਂ ਆਪਣੇ ਆਪ ਨੂੰ ਬਚਾਇਆ।

ਸੰਤ ਰਾਮ ਰਾਮ ਜੀ ਸ੍ਰੀ ਭੈਣੀ ਸਾਹਿਬ ਵਾਲੇ ਲਾਂਗਰੀ ਮਹੰਤ ਅਪਾਰ ਸਿੰਘ ਜੀ ਸਮੇਤ ਨੇ ਪਾਠ ਕੀਤਾ ਅਤੇ ਕਥਾ, ਕੀਰਤਨ ਕੀਤਾ ਜਿਸ ਨਾਲ ਰਿਸ਼ਤੇਦਾਰਾਂ ਦੇ ਕਈ ਸਰੀਰਾਂ ਨੇ ਭਜਨ ਪੁਛਿਆ। ਬੀਬੀ ਜੀ ਨਮਿਤ ਇਸ ਰਖੇ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੁਪਹਿਰ ੧੨ ਤੋਂ ੩ ਵਜੇ ੧੮-੧੨-੮੮ ਐਤਵਾਰ ਨੂੰ ਪਾਇਆ ਗਿਆ। ਸਵੇਰੇ ਸੰਤ ਦਰਸ਼ਨ ਸਿੰਘ ਲੁਧਿਆਣਾ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ।

ਜਥੇਦਾਰ ਸੇਵਾ ਸਿੰਘ ਜੀ ਦਿਲੀ ਵਾਲਿਆਂ ਨੇ ਸਵੇਰੇ ਅਤੇ ਦੁਪਹਿਰ ਵੀ ਸਿਖਿਆ ਭਰਪੂਰ ਕੀਰਤਨ ਕੀਤਾ। ਉਪਰੰਤ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ, ਸੰਤ ਖਜ਼ਾਨ ਸਿੰਘ ਜੀ ਨੇ ਕੀਰਤਨ ਕੀਤਾ। ਲੁਧਿਆਣਾ ਵਿਦਿਅਕ ਜਥੇ ਨੇ ਸੇਵਾ ਵਿਚ ਕਾਫੀ ਯੋਗਦਾਨ ਦਿਤਾ। ਸੰਤ ਸਰਦਾਰਾ ਸਿੰਘ ਜੀ ਅਤੇ ਇਹਨਾ ਦੇ ਸਪੁਤਰ ਜਗਮੋਹਣ ਸਿੰਘ, ਹਰਭਜਨ ਸਿੰਘ, ਗੁਰਬਖਸ਼ੀਸ ਸਿੰਘ ਵਲੋਂ ਸਾਧ ਸੰਗਤ ਦੀ ਸੇਵਾ ਨਾਲ ਧਰਮ ਕਾਰਜਾਂ ਵਾਸਤੇ ਸ੍ਰੀ ਭੈਣੀ ਸਾਹਿਬ ਲੰਗਰ, ਸਤਿਜੁਗ, ਵਰਿਆਮ, ਨਰੀਖਕ ਆਦਿ ਲਈ ਮਾਇਆ ਭੇਟ ਕੀਤੀ। ਇਹ ਇਕ ਵਡਾ ਇਕੱਠ ਸੀ ਜਿਸ ਵਿਚ ਹਿੰਦੂ, ਸਿਖ, ਅਕਾਲੀ, ਨਾਮਧਾਰੀ, ਲੁਧਿਆਣਾ ਹੌਜ਼ਰੀਆਂ ਵਾਲੇ ਅਤੇ ਰਿਸ਼ਤੇਦਾਰ ਕਈ ਸ਼ਹਿਰਾਂ ਤੋਂ ਆਏ ਸੀ। ਇਸ ਵਿਸ਼ਾਲ ਇਕੱਠ ਤੇ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਨੇ ਸਾਧ ਸੰਗਤ ਨੂੰ ਪਵਿਤਰ ਉਪਦੇਸ਼ ਦਿਤਾ। —ਸਤਿਨਾਮ ਸਿੰਘ

# ਸਹਿਯੋਗ

**—ਸੰਤ ਹਰਬੰਸ ਸਿੰਘ ਮੁਜ਼ਫਰਪੁਰ** ਯੂ.ਪੀ. ਦੀ ਧਰਮ ਪਤਨੀ ਸ੍ਰੀਮਤੀ ਵਜਿੰਦਰ ਕੌਰ ੫ ਨਵੰਬਰ ੧੯੮੮ ਨੂੰ ਸਵੇਰੇ ਸਤ ਵਜੇ ਅਚਾਨਕ ਮੁਜ਼ਫਰਨਗਰ ਗੁਰਦੁਆਰੇ ਵਿਚ ਚੜ੍ਹਾਈ ਕਰ ਗਏ। ਬੀਬੀ ਜੀ ਸਤਿਗੁਰੂ ਜੀ ਦੇ ਚਰਨਾਂ ਦੇ ਪ੍ਰੀਤਵਾਨ ਸਨ ਅਤੇ ੧੯ ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਹਰਬੰਸ ਸਿੰਘ ਜੀ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਖਰੀ ਦਰਸ਼ਨ ਕਰ ਕੇ ਆਏ ਸਨ। ਸੇਵਾ ਅਤੇ ਸਿਮਰਨ ਦੇ ਅਭਿਆਸੀ ਬੀਬੀ ਜੀ ਯਾਦ ਵਿਚ ਸੰਤ ਹਰਬੰਸ ਸਿੰਘ ਜੀ ਨੇ ੫੧/- ਰੁਪਏ ਵਰਿਆਮ ਵਾਸਤੇ ਭੇਜੇ ਹਨ। ਬੀਬੀ ਜੀ ਦੀ ਜੀਵ ਆਤਮਾ ਵਾਸਤੇ ਅਰਦਾਸ ਹੈ।

**—ਸੰਤ ਗੁਰਬਚਨ ਸਿੰਘ ਖੁਰਾਨਾ, ਥਾਨਾ (ਬੰਬਈ)** ਦੀ ਧਰਮ ਪਤਨੀ ਬੀਬੀ ਲੀਲਾਵਤੀ ਜੀ ੧੩ ਨਵੰਬਰ ੧੯੮੮ ਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦੀ ਯਾਦ ਵਿਚ ਘਰ ਵਿਚ ਪਾਠ ਦਾ ਭੋਗ ਪਾਇਆ ਗਿਆ ਅਤੇ ਬੀਬੀ ਜੀ ਦੀ ਜੀਵ ਆਤਮਾ ਦੇ ਕਲਿਆਣ ਵਾਸਤੇ ਅਰਦਾਸ ਕੀਤੀ ਗਈ ਅਤੇ ਲੰਗਰ ਛਕਾ ਕੇ ਸੰਗਤ ਦੀ ਸੇਵਾ ਕੀਤੀ ਗਈ। ਵਰਿਆਮ ਵਾਸਤੇ ੫੦/- ਰੁਪਏ ਸਹਿਯੋਗ ਸੰਤ ਹਜ਼ੂਰ ਸਿੰਘ ਗੁਲਾਟੀ ਰਾਹੀਂ ਭੇਜਿਆ ਗਿਆ।

**—ਸ. ਅਮਰ ਸਿੰਘ (ਸੰਤ ਇਨਜੀਨੀਅਰਿੰਗ ਵਰਕਸ) ਜਲੰਧਰ ਦੀ ਬਰਸੀ ਦੇ** ਸੰਬੰਧ ਵਿਚ ਮਿਤੀ ੧੮ ਦਸੰਬਰ ੧੯੮੮ ਨੂੰ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿਖੇ ਪਾਠ ਦਾ ਭੋਗ ਪਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਦੇ ਜੱਥੇ ਨੇ ਕੀਤਾ। ਜਗਦੀਸ਼ ਸਿੰਘ ਸਪਾਦਕ ਵਰਿਆਮ ਨੇ ਸਰਦਾਰ ਜੀ ਦੇ ਜੀਵਨ ਤੇ ਰੌਸ਼ਨੀ ਪਾਈ ਅਤੇ ਇਸ ਧਰਮਸਾਲਾ ਨੂੰ ਬਨਾਉਣ ਵਾਸਤੇ ਉਹਨਾਂ ਦੇ ਯੋਗਦਾਨ ਨੂੰ ਯਾਦ ਕੀਤਾ। ਲੰਗਰ ਗੁਰੂ ਦਾ ਵਰਤਾਇਆ ਗਿਆ, ਸਰਦਾਰ ਜੀ ਦੇ ਸਪੁਤਰ ਸ. ਇਕਬਾਲ ਸਿੰਘ ਜੀ ਨੇ ਇਸ ਅਵਸਰ ਤੇ ੧੦੦ ਰੁਪਏ ਵਰਿਆਮ ਨੂੰ ਸਹਾਇਤਾ ਦਿਤੀ।

**—ਠੇਕੇਦਾਰ ਦਰਸ਼ਨ ਸਿੰਘ ਬਸਤੀ ਭੂਰੇ ਖਾਂ ਜਲੰਧਰ** ਨੇ ਆਪਣੀ ਮਾਤਾ ਬੇਬੇ ਬਾਲ ਕੌਰ ਦੇ ਵਰੀਣੇ ਦੇ ਸੰਬੰਧ ਵਿਚ ਘਰ ਪਾਠ ਦਾ ਭੋਗ ਪੁਆਇਆ। ਪ੍ਰੋਫੈਸਰ ਕਿਰਪਾਲ ਸਿੰਘ ਜੀ ਦੇ ਜੱਥੇ ਨੇ ਕੀਰਤਨ ਕੀਤਾ। ਲੰਗਰ ਵਰਤਾਇਆ ਗਿਆ। ਇਸ ਅਵਸਰ ਤੇ ਵਰਿਆਮ ਨੂੰ ੨੧/- ਰੁਪੈ ਸਹਾਇਤ ਦਿਤੀ ਗਈ।

**—ਸੰਤ ਸਾਧਾ ਸਿੰਘ ਨਾਮਧਾਰੀ ਕਾਲੋਨੀ ਦਿਲੀ** ਦੇ ਮਾਤਾ ਜੀ ਸ੍ਰੀਮਤੀ ਬਾਲ ਕੌਰ ਜੀ ੨੯ ਦਸੰਬਰ ੧੯੮੮ ਨੂੰ ਆਪਣੀ ਸੰਸਾਰ ਯਾਤਰਾ ਸੰਪੂਰਣ ਕਰ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ੧੬ ਜਨਵਰੀ ੧੯੮੯ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿਲੀ ਵਿਚ ਪਾਠ ਦਾ ਭੋਗ ਪਾਇਆ ਗਿਆ। ਇਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮੇਲਾ ਹੋਇਆ। ਸੂਬਾ ਸੇਵਾ ਸਿੰਘ ਜਗਾਧਰੀ, ਜਥੇਦਾਰ ਸੇਵਾ ਸਿੰਘ ਦਿੱਲੀ ਜੀ ਦੇ ਦੀਵਾਨਾਂ ਬਾਦ ਹਜ਼ੂਰੀ ਰਾਗੀ ਸੰਤ ਹਰਭਜਨ ਸਿੰਘ ਬਲਜੀਤ ਸਿੰਘ, ਖ਼ਜ਼ਾਨ ਸਿੰਘ ਜੀ ਨੇ ਵੈਰਾਗਮਈ ਕੀਰਤਨ ਕੀਤਾ ਅਤੇ ਸਤਿਗੁਰੂ ਜੀ ਨੇ ਪਾਵਨ ਉਪਦੇਸ਼ ਦਿਤਾ। ਇਸ ਤੋਂ ਪਹਿਲਾਂ ਮਾਤਾ ਜੀ ਦੀ ਯਾਦ ਵਿਚ ਰੋਜ਼ਾਨਾ ਸ਼ਾਮ ਇਕ ਘੰਟਾ ਨਾਮ ਸਿਮਰਨ ਅਤੇ ਜਥੇਦਾਰ ਸੇਵਾ ਸਿੰਘ ਦਾ ਗਿਆਨ ਵਰਧਕ ਕੀਰਤਨ ਹੁੰਦਾ ਰਿਹਾ। ਹੋਰਨਾਂ ਕਾਰਜਾਂ ਤੋਂ ਇਲਾਵਾ ਵਰਿਆਮ ਵਾਸਤੇ ੧੦੦/- ਰੁਪਿਆ ਭੇਜਿਆ ਗਿਆ।

**—ਸ. ਸੁਰਿੰਦਰ ਸਿੰਘ ਸਭਰਵਾਲ ਬਸਤੀ ਭੂਰੇ ਖਾਂ ਜਲੰਧਰ** ਦੇ ਘਰ ਸਤਿਗੁਰੂ ਜੀ ਦੀ ਅਪਾਰ ਕਿਰਪਾ ਦੁਆਰਾ ਭੁਜੰਗੀ ਨੇ ਜਨਮ ਲਿਆ। ਇਸ ਖੁਸ਼ੀ ਵਿਚ ਉਹਨਾਂ ਅਪਣੇ ਘਰ ਹਵਨ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਵਾਇਆ ਅਤੇ ਪਾਠ ਦਾ ਭੋਗ ਪਾਇਆ ਗਿਆ। ਸਾਧ ਸੰਗਤ ਦੀ ਸੇਵਾ ਲੰਗਰ ਛੱਕਾ ਕੇ ਕੀਤਾ। ਇਸ ਅਵਸਰ ਤੇ ੨੧/- ਰੁ: ਵਰਿਆਮ ਨੂੰ ਭੇਟ ਕੀਤੇ ਗਏ।

**—ਬਸਤੀ ਭੂਰੇ ਖਾਂ ਜਲੰਧਰ ਵਿਚ ਗੁਰਪੁਰਬ** ਨਾਮਧਾਰੀ ਧਰਮਸਾਲਾ ਬਸਤੀ ਭੂਰੇ ਖਾਂ ਜਲੰਧਰ ਵਿਚ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦਾ ਅਵਤਾਰ ਦਿਵਸ ੧੪ ਜਨਵਰੀ ੧੯੮੯ ਨੂੰ ਮਨਾਇਆ ਗਿਆ। ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜੀ ਦੇ ਜੱਥੇ ਨੇ ਕੀਤਾ। ਉਪਰੰਤ ਪਾਠ ਦਾ ਭੋਗ ਪਾਇਆ ਗਿਆ। ਸਾਰਾ ਦਿਨ ਹੱਲੇ ਦੇ ਦੀਵਾਨ ਸਰਬ ਜਥੇਦਾਰ ਨੱਥਾ ਸਿੰਘ, ਅਵਤਾਰ ਸਿੰਘ, ਹਜ਼ਾਰਾ ਸਿੰਘ, ਨੇ ਲਾਏ। ਪ੍ਰੋ. ਕਿਰਪਾਲ ਸਿੰਘ ਜੀ ਨੇ ਕੀਰਤਨ ਕੀਤਾ। ਦੁਪਹਿਰ ਨੂੰ ਲੰਗਰ ਅਤੁੱਟ ਵਰਤਾਇਆ ਗਿਆ। ਰਾਤ ਨੂੰ ਮੁੜ ਹੱਲੇ ਦੇ ਦੀਵਾਨ ਲੱਗੇ ਅਤੇ ਰਾਗੀਆਂ ਸਿੰਘਾਂ ਨੇ ਕੀਰਤਨ ਕੀਤਾ। ਇਸ ਗੁਰਪੁਰਬ ਦੀ ਖੁਸ਼ੀ ਵਿਚ ਵਰਿਆਮ ਵਾਸਤੇ ੫੧/- ਰੁ: ਸਕਤਰ ਸ. ਦੀਪ ਸਿੰਘ ਰਾਹੀਂ ਭੇਜੇ ਗਏ ਹਨ।

**—ਸੰਤ ਕਰਤਾਰ ਸਿੰਘ ਜੀ ਕਾਣੀ ਵਾਲਿਆਂ ਦਾ ਦੇਹਾਂਤ ।**

ਸੰਤ ਕਰਤਾਰ ਸਿੰਘ ਜੀ ਪਿਛਲਾ ਪਿੰਡ ਕਾਣੀ ਜ਼ਿਲਾ ਸਿਆਲਕੋਟ ਪਿਛਲੇ ਦਿਨੀਂ ਅਪਣੇ ਨਿਵਾਸ ਦਿਲੀ ਵਿਖੇ ੨੭ ਨਵੰਬਰ ੧੯੯੮ ਨੂੰ ਚੜ੍ਹਾਈ ਕਰ ਗਏ । ਆਪ ਸਾਰਾ ਜੀਵਨ ਸਮਾਜਕ ਸੇਵਾ ਵਿਚ ਲਗੇ ਰਹੇ । ਆਪ ਦੇ ਨਮਿਤ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿਲੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮੇਲਾ ੧੨ ਦਸੰਬਰ ਨੂੰ ਹੋਇਆ । ਜਥੇਦਾਰ ਸੇਵਾ ਸਿੰਘ ਜੀ ਨੇ ਕੀਰਤਨ ਕੀਤਾ । ਜਥੇਦਾਰ ਅਵਤਾਰ ਸਿੰਘ ਹਿਤ ਅਤੇ ਮਾਸਟਰ ਨਿਹਾਲ ਸਿੰਘ ਜੀ ਨੇ ਸ਼ਰਧਾਂਜਲੀਆਂ ਭੇਟ ਕੀਤੀਆਂ ਅੰਤ ਉਤੇ ਸਤਿਗੁਰੂ ਜੀ ਨੇ ਉਪਦੇਸ਼ ਦਿਤਾ । ਪਾਠ ਦਾ ਭੋਗ ਪਾਇਆ ਗਿਆ । ਸਾਧ ਸੰਗਤ ਦੀ ਲੰਗਰ ਨਾਲ ਸੇਵਾ ਕੀਤੀ ਗਈ । ਵਰਿਆਮ ਵਾਸਤੇ ੫੦/- ਸਹਾਇਤਾ ਦਿਲੀ ਗਈ ।

**—ਸ. ਗੱਜਣ ਸਿੰਘ, ਬਲਜੀਤ ਸਿੰਘ ਪਟੇਲ ਨਗਰ ਦਿਲੀ** ਵਾਲਿਆਂ ਨੇ ਅਪਣੀ ਨਵੀਂ ਦੁਕਾਨ ਦੇ ਮਹੂਰਤ ਦੀ ਖੁਸ਼ੀ ਵਿਚ ੨੧/- ਰੂ ਵਰਿਆਮ ਨੂੰ ਭੇਜੇ ਹਨ ।

**—ਸੰਤ ਦਰਸ਼ਨ ਸਿੰਘ ਖੁਰਾਣਾ** ਸੁਭਾਸ਼ ਨਗਰ, ਗਾਂਧੀ ਨਗਰ ਦਿਲੀ-੩੧ ਨੇ ਆਪਣੇ ਸਪੁਤਰ ਸੁਖਬੀਰ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ੨੧/- ਰੂ ਭੇਜੇ ਹਨ ।

**—ਸ. ਜੁਗਿੰਦਰ ਸਿੰਘ ਜੇਸਣ ਇਲੈਕਟ੍ਰਿਕ ਕੰ: ਦਿੱਲੀ** ਵਾਲੇ ਵਰਿਆਮ ਦੇ ਪੁਰਾਣੇ ਮਿਤਰ ਸਨ । ਦੇਰ ਨਾਲ ਪੁਜੀ ਸੂਚਨਾ ਅਨੁਸਾਰ ਆਪ ਬਿਮਾਰ ਰਹਿਣ ਉਪਰੰਤ ਚੜ੍ਹਾਈ ਕਰ ਗਏ । ਆਪ ਦੇ ਨਮਿਤ ਪਾਠ ਦਾ ਭੋਗ ੧੭ ਅਪਰੈਲ ੧੯੯੮ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿਲੀ ਵਿਚ ਪਾਇਆ ਗਿਆ । ਜਥੇਦਾਰ ਸੇਵਾ ਸਿੰਘ ਜੀ ਨੇ ਕੀਰਤਨ ਕੀਤਾ । ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸ. ਅਵਤਾਰ ਸਿੰਘ ਹਿੱਤ, ਸ: ਹਰਭਜਨ ਸਿੰਘ ਰਤਨ, ਸ੍ਰੀ ਪ੍ਰੀਤਮ ਸਿੰਘ ਕਵੀ ਆਦਿ ਮੁਖੀਆਂ ਨੇ ਸ਼ਰਧਾਂਜਲੀਆਂ ਭੇਟ ਕੀਤੀਆਂ । ਇਸ ਅਵਸਰ ਤੇ ਵਰਿਆਮ ਵਾਸਤੇ ੫੧/- ਰੁਪੈ ਭੇਜੇ ਗਏ ।

**—ਸ. ਰਮਨੀਕ ਸਿੰਘ ਦਿਲੀ :** ਟੈਲੀਵੀਜ਼ਨ ਸੈਂਟਰ ਕਰੋਲ ਬਾਗ ਦੇ ਮਾਲਕ ਸ. ਰਮਨੀਕ ਸਿੰਘ ਜੀ ਨੇ ਆਪਣੇ ਪਿਤਾ ਸੰਤ ਲਾਭ ਸਿੰਘ ਜੀ ਦੀ ਯਾਦ ਵਿਚ ਮਹਿੰਦਰਾ ਇਨਕਲੇਵ ਨੇੜੇ ਗੁਜਰਾਂਵਾਲਾ ਟਾਊਣ ਦਿਲੀ ਵਿਚ ਫਰੀ ਹਸਪਤਾਲ ਕਾਇਮ ਕੀਤਾ ਹੈ । ਉਸ ਦੇ ਉਦਘਾਟਣ ਅਵਸਰ ਤੇ ੧੦੦ ਰੁਪੈ ਵਰਿਆਮ ਨੂੰ ਭੇਜੇ ਹਨ ।

**—ਸੰਤ ਚਰਨ ਸਿੰਘ ਗੀਗੇ ਵਾਲੀ ਵਾਲੇ :** (੧੬੯ ਨਾਮਧਾਰੀ ਕਲੋਨੀ, ਰਮੇਸ਼ ਨਗਰ, ਨਵੀਂ ਦਿਲੀ-੧੫) ਦੇ ਘਰੋਂ ਬੀਬੀ ਵੀਰ ਕੌਰ ਜੀ ਪਰਲੋਕ ਸਿਧਾਰ ਗਏ । ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੨੭ ਅਕਤੂਬਰ ੧੯੯੯ ਨੂੰ ਪਿਆ । ਇਸ ਅਵਸਰ ਤੇ ਵਰਿਆਮ ਨੂੰ ੨੫/- ਰੂ ਮਹਾਇਤਾ ਭੇਜੀ ਹੈ ।

**—ਜਥੇਦਾਰ ਸੇਵਾ ਸਿੰਘ ਮਲੇਹ ਵਾਲੇ** ੪/੯੯ ਰਮੇਸ਼ ਨਗਰ ਦਿਲੀ ਬਾਬਾ ਵਿਸ਼ਵਕਰਮਾਂ ਦਿਵਸ ਦੇ ਅਵਸਰ ਤੇ ਹੋਏ ਸਮਾਗਮ ਸਮੇਂ ੫੦/- ਰੁਪਏ ਦਾ ਸਹਿਯੋਗ ਵਰਿਆਮ ਨੂੰ ਭੇਜਦੇ ਹਨ ।

**—ਮਿਰਜ਼ਾਪੁਰ (ਯੂ.ਪੀ.) ਨਿਵਾਸੀ ਸੰਤ ਪਿਆਰਾ ਸਿੰਘ** ਅਤੇ ਉਹਨਾਂ ਦੇ ਸਪੁਤਰਾਂ ਸ਼: ਹਰਵਿੰਦਰਪਾਲ ਸਿੰਘ ਅਤੇ ਸ: ਹਰਦਿਆਲ ਸਿੰਘ ਨੇ ਆਪਣੀ ਐਲਮੋਨੀਅਮ ਫੈਕਟਰੀ ਵਾਲੀ ਕੋਠੀ ਵਿਚ ੩ ਅਖੰਡ ਪਾਠ ਕਰਵਾਏ । ੧੪ ਜਨਵਰੀ ਨੂੰ ਦਸਮੇਸ਼ ਪੁਰਬ ਵਾਲੇ ਦਿਨ ਭੋਗ ਪਵਾਏ । ਇਸ ਅਵਸਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਰਸ਼ਨ ਦਿਤੇ । ਸਥਾਨਕ ਸਿੰਘ ਸਭਾ ਗੁਰਦੁਆਰੇ ਵਿਚ ਵੀ ਸਤਿਗੁਰੂ ਜੀ ਦਾ ਦੀਵਾਨ ਹੋਇਆ । ਹਜ਼ੂਰੀ ਰਾਗੀ ਜੱਥਾ ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਤੇ ਬਲਜੀਤ ਸਿੰਘ ਨੇ ਗੁਰਬਾਣੀ ਦਾ ਕੀਰਤਨ ਕੀਤਾ । ਸਤਿਗੁਰੂ ਜੀ ਨੇ ਅਪਣੇ ਉਪਦੇਸ਼ ਵਿਚ ਸਤ ਗੁਰੂ ਨਾਨਕ ਨਾਮ ਲੇਵਾ ਵਿਅਕਤੀਆਂ ਨੂੰ ਇਕ ਥਾਂ ਬੈਠਣ ਦਾ ਉਪਦੇਸ਼ ਦਿਤਾ । ਆਪੋ ਆਪਣੇ ਧਾਰਮਕ ਅਸਥਾਨਾਂ ਵਿਚ ਇਕ ਘੰਟਾ ਨਾਮ ਸਿਮਰਣ ਕਰਨ, ਮਾਸ, ਸ਼ਰਾਬ ਅਤੇ ਈਰਖਾ ਤਿਆਗਣ ਦਾ ਉਪਦੇਸ਼ ਦਿਤਾ । ਗੁਰਦੁਆਰੇ ਦੇ ਪ੍ਰਧਾਨ ਸ. ਰਣਜੀਤ ਸਿੰਘ ਨੇ ਇਸ ਸਮੇਂ ਮਾਸ ਸ਼ਰਾਬ ਦਾ ਤਿਆਗ ਕਰਕੇ ਭਜਨ ਪੁਛਿਆ ਅਤੇ ਹੋਰ ਵੀ ਸੰਗਤਾਂ ਪ੍ਰਭਾਵਿਤ ਹੋਈਆਂ ਅਖੰਡ ਪਾਠ ਜਥੇਦਾਰ ਗਿਆਨ ਸਿੰਘ ਜੀ ਦੇ ਜੱਥੇ ਨੇ ਕੀਤਾ । ਸੰਤ ਪਿਆਰਾ ਸਿੰਘ ਜੀ ਨੇ ਇਸ ਅਵਸਰ ਤੇ ੫੦/- ਰੁ: ਵਰਿਆਮ ਨੂੰ ਭੇਜੇ ।

+

Registered No. PB/JL—253 MONTHLY WARIAM February 1989
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
... ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।